

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 25 ਸਾਲ 3 ਜਨਵਰੀ 2012 (ਮਾਸਿਕ, ਪੰਜਾਬੀ)

## ਆ! ਵੇਖ ਤੇਰਾ ਖਾਲਸਾ

ਆ ਵੇਖ ਤੇਰਾ ਖਾਲਸਾ
ਕਿੱਦਾਂ ਦੇ ਚੰਨ ਚੜ੍ਹਾ ਰਿਹਾ ਏ।
ਬਾਣੀ-ਬਾਣੇ ਦੀ ਕਦਰ ਨੂੰ ਭੁਲਿਆ ਏ,
ਬਿਪਰਵਾਦ 'ਚ ਫਸਦਾ ਜਾ ਰਿਹਾ ਏ।
ਗੁਰੂ ਘਰਾਂ 'ਚ ਵਿਸ਼ਵਾਸ ਨੂੰ ਛੱਡ
ਅੱਜ ਮੜ੍ਹੀਆਂ ਤੇ ਪਾਠ ਕਰਾ ਰਿਹਾ ਏ।
ਰਾਧਾ ਸੁਆਮੀ, ਨਿਰਕਾਰੀਆਂ ਦੇ ਲੱਗ ਪਿੱਛੇ,
ਡੇਰਾਵਾਦ ਨੂੰ ਉਹ ਵਧਾ ਰਿਹਾ ਏ।
ਗੁਰਬਾਣੀ ਕੀਰਤਨ ਚੋਂ ਰਸ ਭਾਲਦਾ ਨਹੀਂ,
ਪਰ ਮਾਤਾ ਦੀਆਂ ਭੇਟਾ ਗਾ ਰਿਹਾ ਏ।
ਗੁਰੂ ਲੰਗਰ ਲਈ ਤਾਂ ਵਿਹਲ ਨਹੀਂ,
ਪਰ ਗੁਗੇ ਦੇ ਰੋਟ ਪਕਾ ਰਿਹਾ ਏ।
ਤੈਂ ਖਾਲਸਾ ਬਣਾਇਆ ਸੀ ਖਾਲਸ,
'ਨਸੀਬ' ਕਰਮਕਾਡਾਂ 'ਚ
ਫਸਦਾ ਜਾ ਰਿਹਾ ਏ।

ਪ੍ਰਿੰ. ਨਸੀਬ ਸਿੰਘ ਸੇਵਕ

ਵਾਹੁ ਵਾਹੁ ਗੋਬਿੰਦ ਸਿੰਘ ਤੇਰਾ
ਖਾਲਸਾ ਹੋਇ ਫਿਰਦਾ ਬੇਪਰਵਾਹ ਜਿਹਾ...!

# ਵੈਦ ਹਰਭਜਨ ਸਿੰਘ ਯੋਗੀ ਦੀ ਦੂਜੀ ਮਿੱਠੀ ਯਾਦ ਦੇ ਸਬੰਧ ਵਿੱਚ ਕਰਵਾਏ ਗਏ ਕੀਰਤਨ ਤੇ ਕਵੀ ਦਰਬਾਰ (11-12-11 ਗੁ. ਸੈਕਟਰ 22 ਵਿਖੇ) ਦੀਆਂ ਝਲਕੀਆਂ



ਗਿ. ਤਰਲੋਚਨ ਸਿੰਘ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕੈਲੰਡਰ ਰਿਲੀਜ਼ ਕਰਦੇ ਹੋਏ।



ਭਾਈ ਸੁਖਜਿੰਦਰ ਸਿੰਘ ਹਜ਼ੂਰੀ ਰਾਗੀ ਜਥਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ।



ਸ ਬੱਬੀ ਬਾਦਲ ਨਾਲ ਵੈਦ ਸੁਖਜਿੰਦਰ ਸਿੰਘ ਯੋਗੀ ਅਤੇ ਹੋਰ।



ਜਥੇਦਾਰ ਸਾਹਿਬ ਨਾਲ ਵੈਦ ਸੁਖਜਿੰਦਰ ਸਿੰਘ ਯੋਗੀ ਤੇ ਰਵਿੰਦਰ ਸਿੰਘ ਯੋਗੀ।



ਸਮਾਗਮ ਦੇ ਕਵੀ ਸ.ਅਮਰਜੀਤ ਸਿੰਘ ਪਟਿਆਲਵੀ,ਸ. ਨਰਿੰਦਰ ਸਿੰਘ ਕਮਲ, ਸ ਸਰਵਨ ਸਿੰਘ ਅਰਸ਼ੀ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪ੍ਰਬੰਧਕਾਂ ਨਾਲ।



ਸਮਾਗਮ ਤੋਂ ਬਾਅਦ ਸੰਗਤਾਂ ਗੁਰੂ ਕਾ ਲੰਗਰ ਛਕਦੀਆਂ ਹੋਈਆਂ।



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:3 ਜਨਵਰੀ:2012 ਅੰਕ 25




## ਤਤਕਰਾ



*ਲੇਖਕਾਂ ਦੀਆਂ ਰਚਨਾਵਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜਰੂਰੀ ਨਹੀਂ ਹੈ। ਲੇਖਕਾਂ ਦੇ ਵਿਚਾਰ ਉਨ੍ਹਾਂ ਦੇ ਆਪਣੇ ਨਿਜੀ ਹਨ। ਕਿਸੇ ਵੀ ਕਾਨੂੰਨੀ ਕਾਰਵਾਈ ਦਾ ਨਿਪਟਾਰਾ ਸਿਰਫ ਚੰਡੀਗੜ੍ਹ ਹੀ ਕੀਤਾ ਜਾ ਸਕੇਗਾ।*

*ਸੰਪਾਦਕ*


ਮਾਇਆ ਭੇਜਣ ਲਈ ਪਤਾ:-

ਸੰਪਾਦਕ , ਨਸੀਬ ਸਿੰਘ ਸੇਵਕ,

A/C : 65077080586,

ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ

ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

ਇੱਕ ਕਾਪੀ 20/-

website:- www.bhaiditsinghpatrika.com

ਰਚਨਾਵਾਂ ਭੇਜਣ ਲਈ ਪਤਾ

ਭਾਈ ਦਿੱਤ ਸਿੰਘ ਪੱਤ੍ਰਿਕਾ

# 712, ਅਨੰਦਪੁਰ ਕੰਪਲੈਕਸ, ਕਜਹੇੜੀ,

ਯੂ.ਟੀ. ਚੰਡੀਗੜ੍ਹ।160036

ਫੋਨ:- 0172-2623163, 9465216530

E-Mail:- bhaiditsinghpatrika@yahoo.com

ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੂਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਵਾਹੁ ਵਾਹੁ ਗੋਬਿੰਦ ਸਿੰਘ ਤੇਰਾ ਖਾਲਸਾ ਹੋਇ ਫਿਰਦਾ ਬੇਪਰਵਾਹ ਜਿਹਾ...!

ਪ੍ਰਿੰ. ਨਸੀਬ ਸਿੰਘ ਸੇਵਕ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਭਗਤੀ ਦੀ ਦਾਤ ਨੂੰ ਭਗਤੀ ਤੇ ਸ਼ਕਤੀ ਦਾ ਸੁਮੇਲ ਪੇਸ਼ ਕਰਕੇ, ਖਾਲਸੇ ਦੀ ਸਿਰਜਨਾ ਕੀਤੀ ਜੋ ਦੁਨੀਆਂ ਦੇ ਇਤਿਹਾਸ ਵਿੱਚ ਇਕ ਅਜੇਹਾ ਕਾਂਡ ਦਰਜ ਕੀਤਾ ਗਿਆ ਸੀ ਜਿਸਦੀ ਮਿਸਾਲ ਪਹਿਲਾਂ ਕਦੀ ਮਿਲੀ ਨਹੀਂ ਸੀ ਤੇ ਨਾ ਹੀ ਅਗੋਂ ਮਿਲਣ ਦੀ ਆਸ ਰੱਖੀ ਜਾ ਸਕਦੀ ਹੈ। ਗੁਰੂ ਨਾਨਕ ਦੀ ਦਸਵੀਂ ਜੋਤ ਦੇ ਰੂਪ ਵਿੱਚ ਪ੍ਰਗਟ ਹੋਏ ਗੁਰੂ ਗੋਬਿੰਦ ਸਿੰਘ ਜੀ ਨੇ ਅਜੇਹੇ ਵਡੇਰੇ ਕਾਰਜ ਕੌਮ ਲਈ ਕੀਤੇ ਸਨ ਜੋ ਸਦੀਆਂ ਤੀਕਰ ਤਰੋ-ਤਾਜਾ ਰਹਿਣਗੇ। ਅੱਠ ਸਾਲ ਦੀ ਉਮਰ ਵਿੱਚ ਕਸ਼ਮੀਰੀ ਪੰਡਤਾਂ ਦੀ ਹੋਂਦ ਬਰਕਰਾਰ ਰੱਖਣ ਲਈ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਸ਼ਹਾਦਤ ਦੇਣ ਲਈ ਭੇਜਣਾ, ਨਿੱਕੀ ਉਮਰ ਦਾ ਵਡੇਰਾ ਕਾਰਜ ਸੀ। 1699 ਦੀ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਨੀਂਹ ਰੱਖਣਾ ਇੱਕ ਸਦੀਵੀ ਇਨਕਲਾਬ ਦਾ ਸੁਨੇਹਾ ਸੀ। ਵੱਡੇ ਸ਼ਾਹਿਬਜ਼ਾਦੇ ਚਮਕੌਰ ਦੀ ਗੜ੍ਹੀ ਵਿੱਚ ਅੱਖਾਂ ਸਾਹਮਣੇ ਕੁਰਬਾਨ ਕਰਵਾਉਣੇ ਕੌਮ ਦੀ ਆਨ ਤੇ ਸ਼ਾਨ ਲਈ ਮਰ ਮਿੱਟ ਜਾਣ ਦਾ ਅਦੁੱਤੀ ਸੁਨੇਹਾ ਸੀ। ਛੋਟੇ ਸਾਹਿਬਜ਼ਾਦਿਆਂ ਦੀ ਫਤਹਿਗੜ੍ਹ ਸਾਹਿਬ ਵਿੱਖੇ ਲਾਸਾਨੀ ਸ਼ਹਾਦਤ ਨੇ ਤਾਂ ਦੁਨੀਆਂ ਦੇ ਇਤਹਾਸ ਵਿੱਚ ਤਰਥੱਲੀ ਮਚਾ ਦਿੱਤੀ ਸੀ। ਮਾਤਾ ਗੁਜਰੀ ਜੀ ਵੀ ਫਤਹਿਗੜ੍ਹ ਸਾਹਿਬ ਵਿਖੇ ਹੀ ਜੋਤੀ ਜੋਤ ਸਮਾ ਗਏ ਸਨ। ਸਾਰਾ ਸਰਬੰਸ ਵਾਰ ਕੇ ਖਾਲਸਾ ਕੌਮ ਨੂੰ ਹੀ ਆਪਣਾ ਪਰਿਵਾਰ ਮੰਨਣ ਵਾਲੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਕੌਮ ਦੀ ਖਾਤਰ ਅਨੇਕਾਂ ਸਿੰਘਾਂ, ਸਿੰਘਣੀਆਂ ਨੂੰ ਵੀ ਕੁਰਬਾਨ ਕੀਤਾ।

ਆਖਰ 1708 ਵਿੱਚ ਦੇਹਧਾਰੀ ਗੁਰੂ ਪ੍ਰਥਾ ਖਤਮ ਕਰਦੇ "ਗੁਰੂ ਮਾਨਿਓ ਗ੍ਰੰਥ" ਦਾ ਹੁਕਮਨਾਮਾ ਜਾਰੀ ਕਰਕੇ ਕੌਮ ਨੂੰ ਇਸ ਦੇ ਲੜ ਲਾ ਦਿੱਤਾ ਤੇ "ਖਾਲਸਾ ਮੇਰੋ ਰੂਪ ਹੈ ਖਾਸ" ਭਾਵ ਮੈਨੂੰ ਖਾਲਸੇ ਰਾਹੀਂ ਮਿਲਿਆ ਜਾ ਸਕਦਾ ਹੈ। ਆਪਣੇ ਆਪ ਵਿੱਚ ਇੱਕ ਅਜੇਹਾ ਹੁਕਮਨਾਮਾ ਸੀ ਜੋ ਖਾਲਸੇ ਦੀ ਵੱਡੀ ਵਡਿਆਈ ਸੀ। ਭਾਵ ਇਹ ਕਿ ਉਹਨਾਂ ਨੇ ਖਾਲਸੇ ਨੂੰ ਉਤਮ ਦਰਜਾ ਦਿੱਤਾ ਸੀ। ਇਸੇ ਤਹਿਤ ਉਹ ਖਾਲਸੇ ਦਾ ਹੁਕਮ ਮੰਨ ਕੇ ਨਾ ਚਾਹੁੰਦੇ ਹੋਏ ਵੀ ਚਮਕੌਰ ਦੀ ਗੜੀ ਛੱਡਕੇ ਗਏ ਸਨ।

ਇਹ ਕਹਿਣ ਵਿੱਚ ਕੋਈ ਅਤਕਥਨੀ ਨਹੀਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਦੀ ਖਾਤਰ ਆਪਣਾ ਸਰਬੰਸ ਵਾਰ ਦਿੱਤਾ। ਕੌਮ ਤੋਂ ਉਹਨਾਂ ਨੇ ਕੁਝ ਨਹੀਂ ਮੰਗਿਆ ਸਿਰਫ ਕੌਮ ਨੂੰ ਆਪਣੀ ਹੋਂਦ ਕਾਇਮ ਰੱਖਣ ਦਾ ਸੰਦੇਸ਼ ਦੇਣ ਦੇ ਨਾਲ ਨਾਲ ਇਕੋ ਤੇ ਸਿਰਫ ਇਕੋ, ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਰੋਸਾ ਰੱਖਣ ਦਾ ਹੁਕਮ ਦਿੱਤਾ ਸੀ।

1708 ਤੋਂ ਬਤਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਪੰਜਾਬ ਵਿੱਚ ਸਿੱਖ ਰਾਜ ਕਾਇਮ ਕਰ ਦਿੱਤਾ। ਇਹ ਸਿੱਖ ਰਾਜ ਦੀ ਸ਼ੁਰੂਆਤ ਸੀ ਤੇ ਸਿੱਖਾਂ ਦੀ ਬਹਾਦਰੀ ਦਾ ਸੰਦੇਸ਼ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੱਕ ਸਿੱਖੀ ਕਾਫੀ ਹੱਦ ਤੱਕ ਸਹੀ ਰਸਤੇ ਤੇ ਤੁਰਦੀ ਰਹੀ ਭਾਵੇਂ ਕਿ ਉਸ ਦੇ ਰਾਜ ਵਿੱਚ ਬਹੁਤੇ, ਪਦਵੀਆਂ ਲੈਣ ਲਈ ਸਿੱਖ ਬਣੇ ਸਨ। ਪਰ 1839 ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਵਫਾਦਾਰੀਆਂ ਗਦਾਰੀਆਂ ਵਿੱਚ ਬਦਲ ਗਈਆਂ। ਨਤੀਜੇ ਵਜੋਂ 1861 ਦੀ ਮਰਦਮ ਸੁਮਾਰੀ ਵਿੱਚ ਸਿੱਖਾਂ ਦੀ ਦੋ ਕਰੋੜ ਤੋਂ ਵੱਧ ਵਾਲੀ ਅਬਾਦੀ 18 ਲੱਖ 70 ਹਜ਼ਾਰ ਰਹਿ ਗਈ ਤੇ ਸਿੱਖ ਧੜਾ ਧੜ ਇਸਾਈ ਬਣਦੇ ਜਾ ਰਹੇ ਸਨ। ਸਿੱਖ ਕੌਮ ਦੀ ਇਸ ਅਤਿ ਤਰਸਯੋਗ ਹਾਲਤ ਨੂੰ ਦੇਖਦੇ ਹੋਏ ਸਿੰਘ ਸਭਾ ਲਾਹੌਰ ਦਾ 1879 ਜਨਮ ਹੋਇਆ ਇਸ ਤੋਂ ਪਹਿਲਾਂ 1873 ਵਿੱਚ ਜੋ ਸਿੰਘ ਸਭਾ ਅੰਮ੍ਰਿਤਸਰ ਬਣੀ ਸੀ ਉਹ ਆਪਣੇ ਮਕਸਦ ਵਿੱਚ ਭਟਕ ਗਈ

ਸੀ। ਸਿੰਘ ਸਭਾ ਲਾਹੌਰ ਦੇ ਮੋਢੀਆਂ ਵਿੱਚ ਪ੍ਰੋ. ਗੁਰਮੁੱਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਪ੍ਰੋ ਓਰੀਐਂਟਲ ਕਾਲਜ ਦੇ ਨਾਂ ਪਹਿਲੀਆਂ ਕਤਾਰਾਂ ਵਿੱਚ ਆਉਂਦੇ ਹਨ। ਇਸ ਸਭਾ ਨੇ ਸਿੱਖੀ ਦੀ ਮੁੜ ਸੁਰਜੀਤੀ ਲਈ ਹਰ ਮੁਨਕਿਨ ਕੋਸ਼ਿਸ਼ ਕੀਤੀ ਤੇ ਸਫਲਤਾ ਵੀ ਹੱਥ ਲੱਗੀ। ਇਸੀ ਸਿੰਘ ਸਭਾ ਦਾ ਬਦਲਵਾਂ ਰੂਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਜੋ ਕਾਫੀ ਦੇਰ ਤੱਕ ਤਾਂ ਆਪਣੇ ਸਹੀ ਰਸਤੇ ਤੇ ਚੱਲਣ ਦੀ ਕੋਸ਼ਿਸ਼ ਕਰਦੀ ਰਹੀ ਪਰ ਪਿਛਲੀ ਅੱਧੀ ਸਦੀ ਤੋਂ ਇਸ ਨੂੰ ਸਿਆਸਤਦਾਨਾਂ ਤੇ ਡੇਰਾਧਾਰੀਆਂ ਨੇ ਆਂਪਣੀ ਲਪੇਟ ਵਿੱਚ ਲਿਆ ਹੋਇਆ ਹੈ ਤੇ ਜੋ ਬਦ ਤੋਂ ਵੀ ਬਦਤਰ ਹਾਲਾਤ ਹੋ ਚੁੱਕੇ ਹਨ ਉਹਨਾਂ ਦੀ ਸਾਰੀ ਦੁਨੀਆਂ ਵਾਕਿਫ ਹੈ।

ਗੁਰੂ ਗੋਬਿੰਦ ਸਿੰਘ ਦਾ ਨਿਆਰਾ ਖਾਲਸਾ ਅੱਜ ਭੰਬਲ ਭੂਸੇ ਵਿੱਚ ਪਿਆ ਹੋਇਆ ਹੈ। ਮੁਢ ਕਦੀਮੋਂ ਹੀ ਸਿੱਖੀ 'ਤੇ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਹੁੰਦੇ ਆ ਰਹੇ ਹਮਲਿਆਂ ਨੇ ਕੌਮ ਨੂੰ ਚੌਰਾਹੇ 'ਤੇ ਲਿਆ ਖੜਾ ਕਰ ਦਿੱਤਾ ਹੈ ਤੇ ਕੌਮ ਦੇ ਅਲੰਬੜਦਾਰ, ਵਿਦਵਾਨ, ਬੁਧੀਮਾਨ ਤੇ ਹੋਰ ਜਾਗਰੂਕ ਸਿੱਖ ਇਸ ਤੋਂ ਬੇਪਰਵਾਹ ਹੋਏ ਫਿਰ ਰਹੇ ਹਨ। ਹਰ ਇੱਕ ਨੂੰ ਆਪਣੀ ਜਾਂ ਆਪਣੇ ਪਰਿਵਾਰ ਦੀ ਪਈ ਹੋਈ ਹੈ, ਕੌਮ ਦੀ ਕਿਸੇ ਨੂੰ ਕੋਈ ਪਰਵਾਹ ਨਹੀਂ। ਕੌਮ ਦੇ ਮੋਹਰੀ ਚੌਧਰ ਦੇ ਨਾਲ ਨਾਲ ਪੈਸਾ ਇੱਕਠਾ ਕਰਨਾ ਹੀ ਕੌਮ ਦੀ ਸੇਵਾ ਸਮਝਦੇ ਹਨ, ਵਿਦਵਾਨ ਤੇ ਬੁਧੀਮਾਨ ਵਰਗ ਜਿਸ ਨੇ ਗਿਆਨ ਪੱਖੋਂ ਕਾਫੀ ਤਰੱਕੀ ਕਰ ਲਈ ਹੈ ਉਹ ਆਪਣੀ ਆਪਣੀ ਵਿਦਵਤਾ ਨੂੰ ਸਲਾਹੁਣ ਵਿੱਚ ਲੱਗਾ ਹੋਇਆ ਹੈ ਤੇ ਆਪਣੀ ਟਕਰਾਬਾਜੀ ਵਿੱਚ ਕੌਮ ਦਾ ਨੁਕਸਾਨ ਹੀ ਕਰ ਰਹੇ ਹਨ। ਸੋਚ ਸਮਝ ਨਾਲ ਕੋਈ ਸਾਰਥਕ ਹੱਲ ਨਹੀਂ ਲੱਭ ਰਹੇ।

ਡੇਰਾਵਾਦ ਤੇ ਬਾਬਾਵਾਦ ਨੇ ਕੌਮ ਨੂੰ ਸਭ ਤੋਂ ਵੱਧ ਖੋਰ ਲਾਇਆ ਹੈ। ਨਿਰੰਕਾਰੀ, ਰਾਧਾ ਸੁਆਮੀ, ਸੱਚਾ ਸੌਦਾ, ਭਨਿਆਰਾਂ ਵਾਲਾ ਆਦਿ ਡੇਰਾਧਾਰੀਆਂ ਦੇ ਬਹੁਤੇ ਚੇਲੇ ਸਿੱਖ ਹੀ ਹਨ। ਇਹ ਸਿੱਖੀ ਦੀਆਂ ਰਹੁ ਰੀਤਾਂ ਤੋਂ ਬਿਲਕੁਲ ਹੀ ਦੂਰ ਹੁੰਦੇ ਜਾ ਰਹੇ ਹਨ। ਬਾਬਿਆਂ ਵੱਲੋਂ ਪ੍ਰਚਾਰ ਤਾਂ ਇਹ ਹੈ ਕਿ ਉਹ ਸਿੱਖੀ ਨੂੰ ਪ੍ਰਫੁੱਲ ਕਰ ਰਹੇ ਹਨ, ਪਰ ਇਸ ਦੇ ਉਲਟ ਉਹ ਆਪਣੇ ਆਪ ਨੂੰ ਪ੍ਰਫੁਲਤ ਕਰ ਰਹੇ ਹਨ ਸ਼ਬਦ ਗੁਰੂ ਗ੍ਰੰਥ ਸਾਹਿਬ 'ਤੋਂ ਪਹਿਲਾਂ ਆਪਣੇ ਆਪ ਨੂੰ ਮੱਥੇ ਟਿਕਾਣਾ, ਗੁਰੂ ਗ੍ਰੰਥ ਸਾਹਿਬ ਜੀ ਤੋਂ ਵੱਡਾ ਦਰਸਾਉਣ ਦਾ ਭੁਲੇਖਾ ਪਾਉਂਦੇ ਹਨ।

ਦੇਵੀਆਂ ਦੇ ਚਾਲੇ ਹਰ ਸਾਲ ਆਉਂਦੇ ਰਹਿੰਦੇ ਹਨ ਤੇ ਪੰਜਾਬ ਦੇ ਬਹੁਤੇ ਸਿੱਖ ਹੀ ਦੇਵੀਆਂ ਦੀਆਂ ਭੇਟਾਵਾਂ ਗਾਉਂਦੇ ਫਿਰਦੇ ਹਨ ਤੇ ਚਾਲਿਆਂ ਤੇ ਤੁਰੇ ਰਹਿੰਦੇ ਹਨ।

ਟੂਣੇ-ਟਾਮਣ ਵਾਲੇ ਚੇਲਿਆਂ, ਸਾਧਾਂ ਨੇ ਵੀ ਸਿੱਖਾਂ ਦਾ ਇਮਾਨ ਡੁਲਾ ਦਿੱਤਾ ਹੈ, ਇਹਨਾਂ ਪਾਖੰਡੀਆਂ ਨੇ ਲੋਕਾਂ ਨੂੰ ਆਪਣੇ ਭਰਮ ਜਾਲਾਂ ਵਿੱਚ ਫਸਾ ਕੇ ਗੁਰੂ ਗ੍ਰੰਥ ਸਾਹਿਬ ਤੋਂ ਦੂਰ ਕਰਨ ਦੇ ਕੋਝੇ ਯਤਨ ਕੀਤੇ ਜਾ ਰਹੇ ਹਨ।

ਬਿਪਰਵਾਦੀ ਤਿਉਹਾਰਾਂ ਨੇ ਤਾਂ ਸਿੱਖ ਧਰਮ ਦੀ ਵੱਖਰੀ ਪਹਿਚਾਣ ਹੀ ਖਤਮ ਕੀਤੀ ਹੋਈ ਹੈ। ਗੁਰਬਾਣੀ ਮੁਤਾਬਿਕ ਜਿਹਨਾਂ ਤਿਉਹਾਰਾਂ, ਰਸਮਾਂ-ਰਿਵਾਜ਼ਾ ਦਾ ਸਿੱਖ ਧਰਮ ਨਾਲ ਉੱਕਾ ਹੀ ਸਬੰਧ ਨਹੀਂ ਉਹੀ ਸਿੱਖਾਂ ਤੇ ਭਾਰੂ ਹੋ ਚੁੱਕੇ ਹਨ ਜਿਵੇਂ ਕਰਵਾ ਚੌਥ, ਲੋਹੜੀ, ਰੱਖੜੀ, ਦੀਵਾਲੀ, ਨੌਂਵੀਂ, ਦਸਵੀਂ ਆਦਿ, ਅਨੇਕਾਂ ਨਿਕੇ ਮੋਟੇ ਤਿਉਹਾਰ ਹਨ ਜਿਨ੍ਹਾਂ ਵਲੋਂ ਸਿੱਖੀ ਨੂੰ ਖਤਮ ਕਰਨ ਦੇ ਹਰ ਹਰਵੇਂ ਵਰਤੇ ਜਾ ਰਹੇ ਹਨ।

. ਇਸ ਤਰ੍ਹਾਂ ਹੋਰ ਅਨੇਕਾਂ ਨਿਕੇ ਮੋਟੇ ਮਸਲੇ ਨਾਨਕਸ਼ਾਹੀ ਕੈਲੰਡਰ, ਦਸਮ ਗ੍ਰੰਥ,ਸਜਿਹਧਾਰੀ ਸਿੱਖਾਂ ਦਾ ਮਸਲਾ ਆਦਿ, ਸਿੱਖ ਧਰਮ ਨੂੰ ਵਿਵਾਦਾਂ ਵਿੱਚ ਪਾਈ ਰੱਖਣ ਦੇ ਹੀਲੇ ਵਸੀਲੇ ਹਨ। ਜੇ ਹੁਣ ਵੀ ਸਮੇਂ ਦੀ ਨਣਾਕਤ ਨੂੰ ਨਾ ਪਛਾਣਿਆਂ ਤਾਂ ਆਉਣ ਵਾਲਾ ਸਮਾਂ ਸਾਨੂੰ ਕਦੀ ਵੀ ਮੁਆਫ ਨਹੀਂ ਕਰੇਗਾ। ਸੋ ਥੋੜ੍ਹੇ ਸ਼ਬਦਾਂ ਵਿੱਚ ਕਹਿ ਸਕਦੇ ਹਾਂ। ਸਿੱਖ ਕੌਮ ਆਪਣੀ ਵੱਖਰੀ ਪਹਿਚਾਣ ਤੇ ਵੱਖਰੀ ਹੋਂਦ ਕਾਇਮ ਰੱਖਣ ਲਈ ਬਿਲਕੁਲ ਹੀ ਬੇਪਰਵਾਹ ਹੈ। ਲੋੜ ਹੈ ਇਸ ਦੇ ਵੱਖ-ਵੱਖ ਪਹਿਲੂਆਂ ਤੇ ਗੰਭੀਰਤਾ ਨਾਲ ਵਿਚਾਰ ਕਰਨ ਉਪਰੰਤ ਸਹੀ ਨਤੀਜੇ 'ਤੇ ਪੁੱਜਣ ਦੀ। ☬ ☬ ☬

*9465216530*

## ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਨੇ ਤੀਜੇ ਸਾਲ ਵਿੱਚ ਕਦਮ ਰੱਖਿਆਂ।

ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਆਪਣੇ ਦੋ ਸਾਲ ਪੂਰੇ ਕਰ ਲਏ ਹਨ, ਭਾਵੇਂ ਕਿ ਇਸ ਨੂੰ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਹੈ ਖਾਸ ਕਰਕੇ ਆਰਥਿਕ ਮੁਸ਼ਕਲਾਂ ਦਾ। ਆਰਥਿਕ ਸਥਿਰਤਾ ਹੀ ਕਿਸੇ ਪਰਚੇ ਦੀ ਅਸਲੀ ਕਾਮਯਾਬ ਹੁੰਦੀ ਹੈ। ਇਸ ਪੱਤਿਕਾਂ ਦੀ ਸਭ ਤੋਂ ਵੱਡੀ ਮੁਸ਼ਕਲ ਹੀ ਵਿੱਤੀ ਸਾਧਨ ਹੀ ਰਹੀ ਹੈ ਪਰ ਫਿਰ ਵੀ ਇਸ ਦੇ ਪ੍ਰਬੰਧਕਾਂ ਨੇ ਇਸ ਦੀ ਸਫਲਤਾ ਲਈ ਹਰ ਤਰ੍ਹਾਂ ਦੇ ਸੰਕਟ ਨਾਲ ਜੂਝਣ ਦਾ ਪ੍ਰਣ ਲਿਆ ਹੋਇਆ ਹੈ। ਇਸ ਦੇ ਪ੍ਰਬੰਧਕਾਂ ਨੇ ਤਨੋ, ਮਨੋਂ, ਧਨੋਂ ਇਸ ਦੀ ਸਫਲਤਾ ਲਈ ਹਰ ਸੰਭਵ ਕੋਸ਼ਿਸ਼ ਦਾ ਵਚਨ ਦਿੱਤਾ ਹੋਇਆ ਹੈ। ਪਰ ਪਾਠਕਾਂ ਤੇ ਦਾਨੀ ਸੱਜਨਾਂ ਵੱਲੋਂ ਆਰਥਿਕ ਪੱਖੋਂ ਇਸ ਨੂੰ ਮਾਨਤਾ ਨਹੀਂ ਮਿਲੀ। ਪੱਤ੍ਰਿਕਾ ਦੇ ਮਿਆਰ ਸਬੰਧੀ ਪਾਠਕਾਂ ਵੱਲੋਂ ਫੋਨਾਂ ਰਾਹੀਂ, ਈ-ਮੇਲ ਰਾਹੀਂ ਤੇ ਚਿੱਠੀਆਂ ਰਾਹੀਂ ਬਹੁਤ ਹੀ ਭਾਵੁਕ ਸੁਨੇਹੇ ਮਿਲਦੇ ਰਹਿੰਦੇ ਹਨ ਤੇ ਪੱਤ੍ਰਿਕਾ ਦੇ ਨਾਂ ਤੇ ਖੁਸੀ ਜ਼ਾਹਿਰ ਕਰਨ ਦੇ ਨਾਲ ਨਾਲ ਪੱਤ੍ਰਿਕਾ ਵਿੱਚ ਲਾਈਆਂ ਰਚਨਾਵਾਂ ਆਦਿ ਸਬੰਧੀ ਬਹੁਤ ਹੀ ਅਪਣਤ ਭਰੇ ਸੁਨੇਹੇ ਮਿਲਦੇ ਹਨ ਜਿਸ ਨਾਲ ਪ੍ਰਬੰਧਕਾਂ ਨੂੰ ਹੋਰ ਜ਼ਿਆਦਾ ਮਿਹਨਤ ਕਰਨ ਦਾ ਵਲ ਮਿਲਦਾ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਇਸ ਦੇ ਬਹੁਤ ਹੀ ਪਿਆਰੇ ਤੇ ਸੁਹਿਰਦ ਪਾਠਕਾਂ ਨੂੰ ਪੱਤ੍ਰਿਕਾ ਦੇ ਤੀਜੇ ਸਾਲ ਵਿੱਚ ਪ੍ਰਵੇਸ਼ ਕਰਨ ਤੇ ਲੱਖ ਲੱਖ ਵਧਾਈ ਦਿੱਤੀ ਜਾਂਦੀ ਹੈ।

ਇਹ ਪੱਤ੍ਰਿਕਾ ਸ਼ੁਰੂ ਕਰਨ ਤੋਂ ਪਹਿਲਾਂ ਪ੍ਰਬੰਧਕਾਂ ਨੇ ਅਕਾਲ ਪੁਰਖ ਦੇ ਚਰਨਾਂ ਵਿੱਚ ਇਹ ਅਰਦਾਸ ਕੀਤੀ ਸੀ ਤੇ ਕਸਮ ਖਾਦੀ ਸੀ ਕਿ ਇਸ ਪੱਤ੍ਰਿਕਾ ਨੂੰ ਹਰ ਹਾਲ ਵਿੱਚ ਜਾਰੀ ਰੱਖਿਆ ਜਾਵੇਗਾ। ਅਕਾਲ ਪੁਰਖ ਆਪਣਾ ਮਿਹਰਤਾ ਭਰਿਆ ਹੱਥ ਪ੍ਰਬੰਧਕਾਂ ਦੇ ਸਿਰਾਂ ਤੇ ਰੱਖੇ। ਸੋ ਇਸ ਕਸਮ ਲਈ ਵਚਨਵੱਧ ਹਾਂ ਪਰ ਪੱਤ੍ਰਿਕਾ ਦੀ ਗਿਣਤੀ ਵਿੱਚ ਵਾਧਾ ਕਰਨਾ ਵੀ ਜਰੂਰੀ ਹੈ ਤੇ ਉਸ ਦੀ ਸੁੰਦਰਤਾ ਨੂੰ ਵੀ ਹੋਰ ਨਿਖਾਰਨਾ ਹੈ। ਇਸ ਲਈ ਪਿਆਰੇ ਪਾਠਕਾਂ ਦੀ ਮਦਦ ਦੀ ਬਹੁਤ ਲੋੜ ਹੈ।

ਸੋ ਪਿਆਰੇ ਪਾਠਕੋ ਆਪਣੀ ਇਸ ਪਿਆਰੀ ਪੱਤ੍ਰਿਕਾ ਨੂੰ ਤੁਹਾਡੇ ਤੇ ਤੁਹਾਡੇ ਹੋਰ ਸਾਥੀਆਂ ਦੀ ਮਦਦ ਦੀ ਲੋੜ ਹੈ। ਇਸ ਲਈ ਹੰਭਲਾ ਮਾਰੋ ਆਪ ਮੈਂਬਰ ਬਣੋ ਤੇ ਆਪਣੇ ਮਿਤਰਾਂ, ਰਿਸਤੇਦਾਰਾਂ ਨੂੰ ਵੀ ਇਸ ਦੇ ਮੈਂਬਰ ਬਣਾਓ। ਦਾਨੀ ਸਜਨਾਂ ਨੂੰ ਵੀ ਅਪੀਲ ਕਰੋ ਕਿ ਉਹ ਇਸ ਦੀ ਮਦਦ ਕਰਨ। ਅਜੇਹੇ ਦਾਨੀਆਂ ਦਾ ਪੱਤ੍ਰਿਕਾ ਵੱਲੋਂ ਵਿਸ਼ੇਸ਼ ਸਨਮਾਨ ਕੀਤਾ ਜਾਵੇਗਾ।

ਮੁੱਖ ਸੰਪਾਦਕ

# ਖ਼ਾਲਸਾ ਅਖ਼ਬਾਰ ਲਾਹੌਰ

13 ਅਕਤੂਬਰ 1899

# ਆਰੀਯਾ ਸਮਾਜੀਆਂ ਦੇ ਸਿਖਾਂ ਪਰ ਝੂਠੇ ਹਮਲੇ

ਜਦ ਅਸੀਂ ਕਈਕੁ ਦਰਿੰਦਯਾਂ ਪਸ਼ੂਆਂ ਦੇ ਵੱਲ ਭੀ ਦੇਖਦੇ ਹਾਂ ਤਦ ਏਹੋ ਪਾਉਂਦੇ ਹਾਂ ਕਿ ਉਹ ਆਪ ਤਾਂ ਦੂਸਰੇ ਜਾਨਵਰਾਂ ਨੂੰ ਚੀਰਫਾੜ ਅਰ ਮਾਰਕੇ ਖਾਣ ਪਰ ਖੁਸ਼ ਹੁੰਦੇ ਹਨ ਪਰੰਤੂ ਜਦ ਉਨ੍ਹਾਂ ਪਰ ਕੋਈ ਗੋਲੀ ਚਲਾਉਂਦਾ ਹੈ ਤਦ ਸ਼ੋਰ ਮਚਾਉਂਦੇ ਹਨ ਅਤੇ ਆਪਨੇ ਬਚਾਓ ਦਾ ਹੀਲਾ ਕਰਦੇ ਹਨ ਅਤੇ ਉਨ੍ਹਾਂ ਦੇ ਚਿੱਤਾਂ ਵਿੱਚ ਇਹ ਕਦੇ ਭੀ ਖਯਾਲ ਨਹੀਂ ਆਉਂਦਾ ਕਿ ਜੋ ਕੁਛ ਅਸੀਂ ਦੂਸਰਿਆਂ ਪਰ ਵਰਤਾਓ --- ਹਾਂ ਸੋ ਭੀ ਅਪਨੀ ਜ਼ਿੰਦਗੀ ਦੇ ਐਸੇ ---- ਹਨ॥

ਇਸੀ ਪ੍ਰਕਾਰ ਅਸੀਂ ਆਰੀਯਾ ਸਮਾਜੀ ਭਾਈਆਂ ਦੀ ਵਲ ਦੇਖਕੇ ਹੈਰਾਨ ਹੁੰਦੇ ਹਾਂ ਕਿਉਂਕਿ ਉਹ ਸਿੱਖਾਂ ਦੇ ਕੇਸ, ਕੜੇ ਅਤੇ ਕਛਹਰੇ ਉਤਾਰਕੇ ਤਾਂ ਬਹੁਤ ਹੀ ਪ੍ਰਸੰਨ ਹੁੰਦੇ ਹਨ ਅਰ ਜਦ ਉਨ੍ਹਾਂ ਦੀਆਂ ਚੋਟੀਆਂ ਉਤਾਰਨੀਆਂ ਆਰੰਭ ਹੁੰਦੀਆਂ ਹਨ ਤਦ ਸ਼ੋਰ ਮਚਾਕੇ ਪੁਕਾਰ ਕਰਦੇ ਹਨ, ਕਿੰਤੂ ਉਨ੍ਹਾਂ ਨੂੰ ਉਸ ਵੇਲੇ ਇਹ ਖਯਾਲ ਨਹੀਂ ਹੁੰਦਾ ਕਿ ਜਿਸ ਤਰ੍ਹਾਂ ਕੇਸ, ਕਛ, ਅਰ ਕੜੇ ਆਦਿਕ ਨਸ਼ਾਨਾਂ ਦੀ ਅਧਯਾਤਮਕ ਧਰਮ ਵਿੱਚ ਅਸੀਂ --- ਨਹੀਂ ਸਮਝਦੇ ਏਸੇ ਤਰ੍ਹਾਂ ਜਨੇਊ -- ਚੋਟੀ ਦੀ ਭੀ ਕਯਾ ਲੋੜ ਹੈ॥

ਆਰੀਯਾ ਸਮਾਜੀਆਂ ਵਿੱਚੋਂ ਭੀ ਕੁਛਕ ਆਦਮੀ ਐਸੇ ਪੈਦਾ ਹੋ ਗਏ ਹਨ ਜੋ ਸਵਾਮੀ ਦਯਾਨੰਦ ਜੀ ਦੇ ਕਥਨਾਨੁਸਾਰ ਬਰਨ ਬਵਸਥਾ ਬਨਾਉਂਨੀ ਚਾਹੁੰਦੇ ਹਨ ਅਰਥਾਤ ਵੇਦ ---ਨੂੰ ਬ੍ਰਹਮਨ, ਸੂਰਬੀਰ ਨੂੰ ਛੱਤਰੀ, ---ਕਰਨ ਵਾਲੇ ਨੂੰ ਵੇਸ਼ ਅਤੇ ਇਨ੍ਹਾਂ -- ਤੇ ਰਹਤ ਪੁਰਖ ਨੂੰ ਸ਼ੂਦਰ ਜਾਨਦੇ ਹਨ, ਜਿਸਤੇ ਉਹ ਉਨ੍ਹਾਂ ਹਿੰਦੂਆਂ ਦੇ ਜੋ ਤਿੰਨ ਵਰਣਾਂ ਦੇ ਕਰਮਾਂ ਥੋਂ ਰਹਿਤ ਹਨ, ਜਨੇਊ ਤੋੜਕੇ ਸ਼ੂਦਰ ਪਦਵੀ ਦੇਂਦੇ ਹਨ॥

ਇਸ ਕਾਰਰਵਾਈ ਨੂੰ ਦੇਖਕੇ ਦੂਸਰੇ --- ਆਰੀਯਾ ਸਮਾਜੀ ਭਾਈ ਬਹੁਤ ਹੀ --- ਗਏ ਹਨ ਅਰ ਗੁੱਸੇ ਹੋਕੇ ਇਸ ਪਰਕਾਰ ਉਨ੍ਹਾਂ ਪਰ ਸ਼ੋਕ ਪ੍ਰਗਟ ਕਰਦੇ ਹਨ ਜਿਸਦਾ ਨਮੂਨਾ ਪਾਠਕਾਂ ਪ੍ਰਤਿ ਪ੍ਰਗਟ ਕੀਤਾ ਜਾਂਦਾ ਹੈ, ਯਥਾ:-

ਔਰੰਗਜ਼ੇਬੀ ਜ਼ਮਾਨਾ

**"ਤਵਾਰੀਖ ਇਸ ਅਮਰ ਕੀ ਸ਼ਾਹਿਦ ਹੈ ਕਿ ਔਰੰਗਜ਼ਬ ਬਾਦਸ਼ਾਹਿ ਨੇ ਆਰੀਯਾ ਲੋਗੋਂ ਕੇ ਜਨੇਊ ਉਤਾਰ ਕਰ ਅਪਨੇ ਹਮਾਮ ਗਰਮ ਕੀਏ, ਆਰੀਯਾ ਲੋਗੋਂ ਕੇ ਜਨੇਊ ਕੀ ਆਗ ਸੇ ਉਸਕੇ ਲੀਏ ਵੁਜ਼ੂ ਕਰਨੇ ਕਾ ਪਾਨੀ ਗਰਮ ਹੋਤਾ ਰਹਾ, ਐਸੇ ਵਾਕਯਾਤ ਕੋ ਯਾਦ ਕਰਤੇ ਵਕਤ ਹਰ ਆਰੀਯਾ ਔਰ ਹਿੰਦੂ ਕੇ ਦਿਲ ਮੇਂ ਥਰਥਰਾਹਟ ਉਠਤੀ ਹੈ, ਲੇਕਿਨ ਯਹ ਤੋ ਪੁਰਾਨੀ ਬਾਤ ਹੈ, ਆਜਕਲ ਹਮ ਦੇਖਤੇ ਹੈਂ ਕਿ ਆਰੀਯਾ ਧਰਮ ਕੇ ਪੈਰੋ ਸੁਆਮੀ ਦਯਾਨੰਦ ਸੁਰਸਵਤੀ ਕੀ ਸੰਸਕਾਰ ਵਿਧੀ ਕੋ ਮਾਨਨੇ ਵਾਲੇ ਮਹਾਤਮਾ ਭਾਈ ਮੁਲਕ ਕੇ ਏਕ ਸਿਰੇ ਸੇ ਦੂਦਰੇ ਸਿਰੇ ਤਕ ਖੁਦ ਜਨੇਊ ਤੋੜਨੇ ਔਰ ਦੂਸਰੋਂ ਕੇ ਤੁੜਵਾਨੇ ਮੇਂ ਹਮਹਤਨ ਮਸਰੂਫ ਹੈਂ, ਤੋ ਹਮ ਹੈਰਾਨ ਹੋਤੇ ਹੈਂ, ਹਮੇਂ ਜ਼ਾਤੀ ਤਜਰਬਾ ਹੈ ਅਰ ਹਮ ਨੇ ਅਪਨੀ ਆਖੋਂ ਸੇ ਦੇਖਾ ਹੈ ਕਿ ਕਿਸ ਤਰਹ ਆਜ ਕੱਲ ਕੇ ਮਹਾਤਮਾ ਨੌਜੁਆਨ ਜਨੇਊ ਤੋੜਨੇ ਔਰ ਚੋਟੀਆਂ ਕਟਵਾਨੇ ਮੇਂ ਸੁਵਾਬ ਸਮਝ ਰਹੇ ਹੈਂ, ਕਈ ਬੜੇ ਸੇ ਬੜੇ ਮਹਾਤਮਾਓਂ ਕੇ ਭੀ ਜਿਸ ਪਰ ਭੀ ਜਨੇਊ ਨਹੀਂ, ਔਰ ਚੋਟੀ ਰਖਨਾ ਤੋ ਵਹੁ ਅਧਰਮ ਖਯਾਲ ਕਰਤੇ ਹੈਂ, ਅਗਰ ਇਨ ਸੇ ਪੂਛਾਂ ਜਾਏ ਤੋ ਵਹੁ ਝਟ ਸੇ ਜੁਵਾਬ ਦੇਤੇ ਹੈਂ ਕਿ ਵਹੁ ਜਨੇਊ ਕੇ ਅਧਕਾਰੀ ਨਹੀਂ ਵਹੁ ਤੋ ਸ਼ੂਦਰ ਹੈ॥"**

ਅਸੀਂ ਆਪਨੇ ਆਰੀਯਾ ਭਾਈ ਦੇ ਇਸ ਦੁਖਤ ਰਿਦੇ ਵਾਲੇ ਮਜ਼ਮੂਨ ਪਰ ਇਤਨਾ ਹੀ ਆਖਦੇ ਹਾਂ ਕਿ ਜਿਸ ਪ੍ਰਕਾਰ ਆਪਦਾ ਰਿਦਾ ਅਪਨੇ ਕੌਮੀ ਨਸ਼ਾਨਾਂ ਦੇ ਦੂਰ ਹੋਨ ਤੇ ਦੁਖਯਾ ਹੈ ਇਤਨਾ ਹੀ ਖਾਲਸਾ ਦਾ ਰਿਦਾ ਅਪਨੇ ਕੇਸ, ਕਛ ਅਤੇ ਕੜੇ ਆਦਿਕ ਦੇ ਦੂਰ ਹੋਨੇ ਪਰ ਦੁਖੀ ਹੁੰਦਾ ਹੈ, ਜਿਸਤੇ ਜਦ ਤੁਸੀਂ ਸਿੱਖਾਂ

ਦੇ ਕੇਸਾਂ ਪਰ ਵੇਦ ਦੇ ਮੁੰਡਨ ਵਾਲੇ ਸੰਸਕਾਰ ਦੇ ਮੰਤ੍ਰਕ ਪੜ੍ਹ ਉਸਤ੍ਰਾ ਯਾ **ਕੈਂਚੀ** ਚਲਾਉਂਦੇ ਹੋ ਸੋ ਭੀ ਸਾਨੂੰ ਐਸਾ ਹੀ ਮਾਲੂਮ ਹੁੰਦਾ ਹੈ ਜੈਸਾ ਔਰੰਗਜ਼ੇਬ ਅਪਨਾ ਕਲਮਾ ਪੜ੍ਹ ਕਰ ਆਰੀਯਾ ਲੋਗਾਂ ਦੀਆਂ ਬੋਦੀਆਂ ਮੁੰਨਦਾ ਸੀ, ਜਿਸਤੇ ਅਸੀਂ ਆਸ਼ਾ ਰਖਦੇ ਹਾਂ ਜੋ ਸਾਡੇ ਆਰੀਯਾ ਭਾਈ ਇਸ ਖਿਆਲ ਨੂੰ ਦਿਲ ਵਿਚ ਰਖਕਰ ਸਿੱਖਾਂ ਪਰ ਅਪਨੀ ਦਯਾ ਕਰਨ॥

ਦੂਸਰਾ ਜੋ ਉਨ੍ਹਾਂ ਨੇ ਅਪਨੇ ਭਾਈਆਂ ਨੂੰ ਜਨੇਊ ਉਤਾਰ ਦੇ ਅਰ ਚੋਟੀਆਂ ਮੁਨਾਉਂਦੇ ਦੇਖਕੇ "ਔਰੰਗਜ਼ੇਬਾਂ ਜ਼ਮਾਨਾ"ਕਥਨ ਕੀਤਾ ਹੈ ਸੋ ਭਾਵੇਂ ਸਾਨੂੰ ਇਸ ਨਾਲ ਜ਼ਾਤੀ ਕੋਈ ਸਬੰਧ ਨਹੀਂ ਕਿਉਂਕਿ ਇਹ ਉਨ੍ਹਾਂ ਦੀ ਆਪਸ ਵਿੱਚ ਭਾਈਚਾਰੇ ਦੀ ਲੜਾਈ ਹੈ ਪਰੰਤੂ ਫਿਰ ਭੀ ਅਸੀਂ ਇਸ ਪਰ ਇਨਸਾਫ ਦੇ ਤੌਰ ਪਰ ਇਤਨਾ ਆਖਦੇ ਹਾਂ ਕਿ ਉਨ੍ਹਾਂ ਦਾ ਜੰਞੂ ਚੋਟੀ ਉਤਾਰਨਾ ਔਰੰਗਜ਼ੇਬੀ ਜ਼ੁਲਮ ਨਹੀਂ ਹੈ ਸੱਗੋਂ ਓਹ ਵੈਦਕ ਧਰਮ ਅਰ ਸਵਾਮੀ ਦਯਾਨੰਦ ਜੀ ਦੀ ਸੰਸਕਾਰ ਵਿਧੀ ਦਾ ਫ੍ਰਤਿਪਾਦਕ ਹੈ। ਕਿਉਂਕਿ ਸੰਸਕਾਰ ਵਿਧੀ ਭੀ ਜਨੇਊਦਾ ਪਹਿਰਨਾਂ ਅਧਕਾਰੀ ਨੂੰ ਪ੍ਰਗਟ ਕਰਦੀ ਹੈ ਅਰ ਏਸੇ ਤਰ੍ਹਾਂ ਵੇਦ ਭੀ ਸ਼ੂਦਰ ਨੂੰ ਜਨੇਊ ਦਾ ਅਧਿਕਾਰ ਨਹੀਂ ਦੱਸਦਾ, ਸੋ ਜੇ ਕਿਸੇ ਅਨ ਅਧਕਾਰੀ ਯਾ ਸ਼ੂਦਰ ਦਾ ਜਨੇਊ ਉਤਾਰਿਆ ਜਾਏ ਤਾਂ ਕੋਈ ਔਰੰਗਜ਼ੇਬੀ ਕਾਰਰਵਾਈ ਨਹੀਂ ਹੈ ਸਗੋਂ ਸ਼ੁੱਧਆਰੀਯਾ ਧਰਮ ਯਾ ਵੈਦਕ ਧਰਮ ਦੀ ਪ੍ਰਚਾਰਕ ਹੈ। ਸਾਡੇ ਖਯਾਲ ਵਿੱਚ ਤਾਂ ਆਰੀਯਾ ਧਰਮ ਦੀ ਮ੍ਰਯਾਦਾ ਠੀਕ ਨਹੀਂ ਹੋਵੇਗੀ ਜਦ ਤਕ ਬ੍ਰਹਮਣ ਸੂਤ੍ਰਦ, ਛੱਤ੍ਰੀ ਸਣੀ ਦਾ ਅਤੇ ਵੈਸ਼ ਮੁੰਜ ਦਾ ਜਨੇਊ ਪਹਿਰਨਗੇ, ਇਸੇ ਤਰ੍ਹਾਂ ਬ੍ਰਹਮਣ ਚਾਰੇ, ਬਰਨਾਂ ਦੀ ਇਸਤ੍ਰੀਆਂ ਨਾਲ ਸ਼ਾਦੀ ਕਰਨਗੇ, ਫਿਰ ਸ਼ੂਦਰ ਲੋਗ ਜੇ ਵੇਦ ਮੰਤ੍ਰ ਯਾ ਗਾਇਤ੍ਰੀ ਸੁਨ ਲਏ ਤਦ ਉਸ ਦੇ ਕੰਨਾਂ ਵਿੱਚ ਸਿੱਕਾ ਢਾਲਕੇ ਪਾਉਨਗੇ। ਅਸੀਂ ਆਸ਼ਾ ਰੱਖਦੇ ਹਾਂ ਕਿ ਸਾਡੇ ਆਰੀਯਾ ਭਾਈ ਓਹੋ ਪਿਛਲਾ ਜ਼ਮਾਨਾ ਮੁੜਕੇ ਲਿਆਉਨਗੇ॥

ੴ ੴ ੴ

*ਖ਼ਾਲਸਾ ਅਖ਼ਬਾਰ ਲਾਹੌਰ* 13 ਅਕਤੂਬਰ 1899

# *ਨੀਤੀ ਬਚਨ*

## *ਦੋਹਿਰਾ*

***ਮਿੱਤ੍ਰ ਕੋ ਨਹਿੰ ਆਸ ਹੈ ਨਹਿੰ ਦੁਸ਼ਮਨ ਭੈ ਹੋਇ।***
***ਊਸੋ ਨਿਰਬਲਮੀਤ ਸੇਕਾਮ ਸਰੇਗੇ ਕੋਇ॥***

***ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਪੁਰਖ ਤੇ ਉਸਦੇ ਮਿਤ੍ਰ ਨੂੰ ਕਿਸੀ ਪ੍ਰਕਾਰ ਦੀ ਉਮੈਦ ਨਹੀਂ ਅਤੇ ਉਸ ਕੋਲੋਂ ਦੁਸ਼ਮਨ ਨੂੰ ਕੋਈ ਡਰ ਨਹੀਂ ਹੈ ਫਿਰ --- ਹਾ ਤੁੱਛ ਪੁਰਖ ਜੇਕਰ ਮਿੱਤ੍ਰਪਣੇ ਦਾ ਦਮ ਮਾਰੇਗਾ ਤਾਂ ਉਸਤੇ ਕਿਸ ਕਾਰਜ ਦੀ ਸਿੱਧੀ ਹੋਵੇਗੀ, ਇਸ ਵਾਸਤੇ ਮਿੱਤ੍ਰ ਓਹੋ ਹੋ ਸਕਦਾ ਹੈ ਜਿਸਤੇ ਸੱਜਨਾਂ ਨੂਮ ਦਲੇਰੀ ਅਤੇ ਦੁਸ਼ਮਨਾਂ ਨੂੰ ਦਰ ਹੋਵੇ, ਤਾਂਤੇ ਹਰ ਇੱਕ ਪੁਰਖ ਨੂੰ ਬਿਅਰਥ ਜੀਵਨ ਵਾਲੇ ਆਦਮੀ ਨੂੰ ਮਿੱਤ੍ਰ ਪਦ ਦਾ ਅਧਿਕਾਰੀ ਕਰਨਾ ਜੋਗ ਨਹੀਂ ਹੈ॥***

ੴ ੴ ੴ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਸ੍ਰਿਸ਼ਟੀ ਦਾ ਆਦਿਭੂਤ ਅਰ ਕਰਤਾ ਬ੍ਰਮ੍ਹਾ ਅਤੇ ਵਿਸ਼ਨੂੰ ਆਦਿਕ ਨੂੰ ਮੰਨਦੇ ਹਨ ਜਿਸਤੇ ਉਨ੍ਹਾਂ ਦੀ ਸਭਤੇ ਵੱਡੇ ਜਾਨਕੇ ਪੂਜਾ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਜੀ ਮਹਾਰਾਜ ਇਨ੍ਹਾਂ ਜੀਵ ਨੂੰ ਕੇਵਲ ਅਕਾਲ ਪੁਰਖ ਦੇ ਪੂਜਨ ਅਤੇ ਅਰ ਧਨਦਾ ਹੀ ਇਸ ਪ੍ਰਕਾਰ ਉਪਦੇਸ਼ ਕਰਦੇ ਹਨ, ਯਥਾ:-*

**"ਤੂੰ ਆਦਿ ਪੁਰਖ ਅਪਰੰਪਰ ਕਰਤਾ ਜੀ,**
**ਤੁਧ ਜੇ ਵਡ ਅਵਰੁ ਨ ਕੋਈ॥**
**ਤੂੰ ਜੁਗ ਜੁਗ ਏਕੋ ਸਦਾ ਸਦਾ ਤੂੰ ਏਕੋ ਜੀ,**
**ਤੂੰ ਨਿਸ ਚਲੁ ਕਰਤਾ ਸੋਈ॥**
**ਤੁਧੁ ਆਪੇ ਭਾਵੈ ਸੋਈ ਵਰਤੈ ਜੀ,**
**ਤੂੰ ਆਪੇ ਕਰਹਿ ਸੁ ਹੋਇ॥**
**ਤੁਧੁ ਆਪੇ ਸ੍ਰਿਸ਼ਟ ਸਭ ਉਪਾਈ ਜੀ,**
**ਤੁਧੁ ਆਪੇ ਸਿਰਜਿ ਸਭ ਗੋਈ॥**
**ਜਨੁ ਨਾਨਕ ਗੁਣ ਗਾਵੈ ਕਰਤੇ ਕੇ ਜੀ,**
**ਜੋ ਸਭ ਸੈਕਾ ਜਾਣੋਈ॥5॥"**

*ਇਸ ਪਵਿੱਤ੍ਰ ਸ਼ਬਦ ਵਿੱਚ ਗੁਰੂ ਜੀ ਮਹਾਰਾਜ ਇਨ੍ਹਾਂ ਪ੍ਰਾਣੀਆਂ ਤਾਈਂ ਅਕਾਲ ਪੁਰਖ ਦਾ ਅਰਾਧਨ ਯਾ ਉਪਾਸਨ ਕਰਨ ਦਾ ਢੰਗ ਇਸ ਪ੍ਰਕਾਰ ਕਰਦੇ ਹਨ ਕਿ ਅਕਾਲ ਪੁਰਖ ਤੂੰ ਸਭ ਤੇ ਪਹਲੇ ਸਭ ਦਾ ਪਿਤਾ ਹੈਂ, ਅਤੇ ਇਸੀ ਪ੍ਰਕਾਰ ਤੂੰ ਹੀ ਸਭ ਕਰਤਮਾ ਤੇ ਪਹਲੇ ਪਰੰਪਰਾ ਕਰਤਾ ਹੈ, ਜਿਸਤੇ ਤੇਰੇ ਜੇਡਾ ਵੱਡਾ ਹੋਰ ਕੋਈ ਭੀ ਜੀਵ ਨਹੀਂ ਹੈ, ਇਸੀ ਤਰ੍ਹਾਂ ਹੇ ਜਗਤ ਪਿਤਾ ਤੂੰ ਸੰਪੂਰਨ ਜੁਗਾਂ ਅਰਥਾਤਸਮਯ ਦੇ ਵਿੱਚ ਉਨ੍ਹਾਂ ਦੇ ਬਦਲਨੇ ਨਾਲ ਪ੍ਰਣਾਮੀ ਨਹੀਂ ਹੋਇਆ ਕਿੰਤੂ ਉਸ ਸਮਯ ਤੇ ਲੈਕੇ ਸਦਾ ਹੀ ਤੂੰ ਇਕ ਰਸ ਅਦੁਤੀਯ ਰਿਹਾ ਹੈ, ਜਿਸਤੇ ਤੂੰ ਅਟਲ ਸੰਸਾਰ ਦਾ ਕਰਤਾ ਹੈਂ, ਤਾਂਤੇ ਹੇ ਪਰਮਾਤਮਾਂ ਜੋ ਤੇਰੀ ਇੱਛਾ ਤੇਰੇ ਮਨ ਵਿੱਚ ਇਨ੍ਹਾਂ ਸੰਸਾਰਕ ਜੀਵਾਂ ਦੇ ਸ਼ੁਭ ਅਸ਼ੁਭ ਕਰਮਾਂ ਦੇ ਫਲ ਦੇਨੇ ਲਈ ਯਾ ਸੰਸਾਰਕ ਚੱਕਰ ਦੀ ਮਰਯਾਦਾ ਕਾਇਮ ਰਖਨੇ ਲਈ ਆਪ ਦੇ ਦਿਲ ਨੂੰ ਭਾਉਂਦੀ ਹੈ ਸੋਈ ਸੰਪੂਰਨਸ੍ਰਿਸ਼ਟੀ ਪਰ ਨਿਰਯਤ ਨਹੀਂ ਵਰਤ ਦੀ ਹੈ।*

*ਫਿਰ ਏਸੇ ਤਰ੍ਹਾਂ ਜੋ ਆਪ ਕਰਦੇ ਹੋ ਸੋ ਸੰਸਾਰਕ ਜੀਵਾਂ ਦੀ ਤਰ੍ਹਾਂ ਨਿਸਫਲ ਨਹੀਂ ਜਾਂਦਾ ਕਿੰਤੂ ਜੋ ਆਪ ਦੀ ਅਗਆ ਹੈ ਸੋ ਅਸਮੇਵ ਕਰਕੇ ਹੁੰਦਾ ਹੈ, ਜਿਸਤੇ ਆਪਨੇ ਅਪਨੇ ਹੀ ਸੰਕਲਪ ਦੁਆਰਾ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ, ਅਰ ਏਸੇ ਤਰ੍ਹਾਂ ਆਪੇ ਹੀ ਇਸ ਨੂੰ ਲੈ ਕਰ ਲੈਨੇ ਦੀ ਸਮਰੱਥਾ ਰੱਖਦੇ ਹੋ, ਇਸੀ ਵਾਸਤੇ ਹੇ ਪ੍ਰਭੂ ਮੈਂ ਆਪਤੇ ਬਿਨਾਂ ਹੋਰ ਕਿਸੇ ਦੇ ਗੁਣ ਅਰਥਾਤ ਸ਼ੋਭਾ ਨਹੀਂ ਕਰ ਸਕਦੇ ਤਾਂਤੇ ਸਾਰੀ ਸਿਫਤਾਂ ਦੇ ਜੋਗ ਆਪ ਹੀ ਹੋ, ਜਿਸ ਕਰਕੇ ਆਪ ਸਭ ਦੇ ਘਟਾਂ ਦੀ ਜਾਨਨ ਹਾਰੇ ਅਰਥਾਤ ਗਯਾਤੇ ਹੋ, ਆਪ ਤੇ ਭਿੰਨ ਉਹ ਹੋਰ ਕੋਈ ਪਦਾਰਥ ਭੀ ਨਹੀਂ ਹੈ ਜੋ ਸਰਬ ਗਯਾਤਾ ਹੋਵੇ॥*

*ਕਯਾ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅਕਾਲ ਪੁਰਖ ਤੇ ਛੁਰ ਕਦੇ ਕਿਸੇ ਹੋਰ ਜੀਵਨ ਸ੍ਰਿਸ਼ਟੀ ਦਾ ਉਤਪੱਤ, ਪਾਲਨ ਅਤੇ ਲੈ ਕਰਤਾ ਮੰਨਨਗੇ?*

ਖ਼ਾਲਸਾ ਅਖ਼ਬਾਰ ਲਾਹੌਰ

# ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

*ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਂਵਾਰ ਹਨ*

## ਗੁਰਪੁਰਬ

### ਫੀਰੋਜ਼ਪੁਰ

ਸ੍ਰੀਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੋ। ਕ੍ਰਿਪਾ ਕਰਕੇ ਏਸ ਖਬਰ ਨੂੰ ਅਪਨੇ ਅਖਬਾਰ ਦੁਆਰਾ ਪ੍ਰਗਟ ਕਰਦੇਂ॥

24 ਸਿਤੰਬ੍ਰ ਨੂੰ ਇਸ ਸਭਾ ਦਾ ਜੋੜ ਮੇਲ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੱਦੀ ਪੁਰ ਬਿਰਾਜਮਾਨ ਹੋਨ ਦੇ ਦਿਨ ਹੋਇਆ ਜਿਸ ਵਿੱਚ ਭਾਈ ਟੇਕ ਸਿੰਘ ਜੀ ਵਿੱਦਯਾਰਸ ਨੇ ਵੱਖਯਾਨ ਦਿਤਾ ਅਰ ਦੱਸਿਆ ਕਿ ਖਾਲਸਾ ਜੇ ਪੰਜੇ ਕੱਕੇ ਨਾ ਰੱਖੇ ਅਤੇ ਇੱਕ ਭੀ ਇਨਾਂ ਵਿੱਚੋਂ ਭੁਲਾ ਦੇਵੇ ਤਾਂ ਓਹ ਗੁਰੂ ਜੀ ਮਹਾਰਾਜ ਨੂੰ ਧੋਖਾ ਦੇ ਰਹਾ ਹੈ॥

28 ਸਿਤੰਬ੍ਰ ਨੂਮ ਇਸ ਸਭਾ ਦਾ ਜੋੜਮੇਲ ਸਾ, ਜੁਝਾਰ ਸਿੰਘ ਜੀ ਦੇ ਜਨਮ ਧਾਰਨ ਦੇ ਦਿਨ ਪਰ ਹੋਇਆ, ਜਿਸ ਵਿੱਚ ਭਾਈ ਈਸ਼ਰ ਸਿੰਘ ਜੀ ਵਿੱਦਯਾਰਥੀ ਨੇ ਵੱਖਯਾਨ ਦਿੱਤਾ॥

24 ਸਿਤੰਬੈ ਨੂੰ ਇਸ ਸਭਾ ਦਾ ਜੋੜਮੇਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਨ ਦੇ ਦਿਨ ਪਰ ਹੋਇਆ ਜਿਸ ਵਿੱਚ ਭਾਈ ਈਸ਼ਵਰ ਸਿੰਘ ਜੀ ਵਿੱਦਯਾਰਥੀ ਨੇ ਵੱਖਯਾਨ ਦਿੱਤਾ ਜਿਸਦੇ ਵਿੱਚ ਦੱਸਿਆ ਕਿ ਬਾਦਸ਼ਾਹੀ ਫੈਸਲੋਂ ਸੇ ਇਤਹਾਸ ਸਾਬਤ ਕਰਦੇ ਹਨ ਕਿ ਗੁਰੂ ਮਹਾਰਾਜ ਨੇ ਕਿਸੇ ਇੱਕ ਕੌਮ ਵਾਸਤੇ ਪਰਉਪਕਾਰ ਨਹੀਂ ਕੀਤੇ ਸਨ, ਪ੍ਰੰਤੂ ਸਾਰੀਆਂ ਕੌਮਾਂ ਵਾਸਤੇ ਕੀਤੇ ਸਨ॥

ਲੇ: ਦਾਸ ਈਸ਼ਵਰ ਸਿੰਘ,
ਸਕੱਤ੍ਰ ਖਾ: ਵਿੱਦਯਾਰਥੀ ਸਭਾ,
ਫੀਰੋਜ਼ਪੁਰ ਸ਼ਹਿਰ

ੴ ੴ ੴ

### ਛਾਉਣੀ ਬਲਾਰਮ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਹੇਠ ਲਿਖੀਆਂ ਸਤਰਾਂ ਨੂੰ ਅਪਨੀ ਅਮੋਲਕ ਅਖਬਾਰ ਵਿੱਚ ਜਗ੍ਹਾ ਦੇਕੇ ਕ੍ਰਿਤਾਰਥ ਕਰੇਂ॥

ਇਸ ਜਗ੍ਹਾ ਭਾਦੋਂ ਸ਼ੁਦੀ 1 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਨ ਦੇ ਦਿਨ ਭੋਗ ਪਾਇਆ ਗਿਆ ਅਤੇ ਇਹ ਦਿਨ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਭਾਦੋਂ ਦੀ ਪੂਰਨਮਾਸ਼ੀ ਨੂੰ ਗੁਰੂ ਅਮਰਦੇਵ ਜੀ ਦੇ ਜੋਤੀ ਜੋਤ ਸਮਾਉਨ ਦਾ ਦਿਨ, ਅਤੇ ਅੱਸੂ ਵਦੀ 5 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਪੁਰਬ ਹੋਇਆ, ਫਿਰ ਅੱਸੂ ਵਦੀ 10 ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਨ ਦਾ ਦਿਨ ਜਾਨਕੇ ਵੱਡੀ ਧੂਮ-ਧਾਮ ਨਾਲ ਮਨਾਇਆ ਗਿਆ। ਏਨ੍ਹਾਂ ਸਭਨਾਂ ਗੁਰਪੁਰਬਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਾਏ ਗਏ ਅਤੇ ਜੋਟੀਆਂ ਦੇ ਸ਼ਬਦ ਪੜ੍ਹੇ, ਆਰਤਾ ਹੋਕੇ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਭਾਈ ਭਗਤ ਸਿੰਘ ਜੀ ਰਾਗੀ ਅੰਮ੍ਰਿਤਸਰ ਜੀ ਵਾਲੇ ਦੇ ਪੁੱਤ੍ਰ ਭਾਈ ਪਰਤਾਪ ਸਿੰਘ ਜੀ ਨੂੰ 60 ਰੁਪੱਯੇ ਸ਼ਬਦ ਭੇਟ ਕਰਾਈ ਗਈ॥

ਲੇ: ਦਾਸ ਪਿਆਰਾ ਸਿੰਘ ਗ੍ਰੰਥੀ,
ਛਾਉਣੀ ਬਲਾਰਮ

ੴ ੴ ੴ

## ਸਿੰਘ ਸਭਾ ਦੀ ਕਾਇਮੀ

### ਕਰਾਂਚੀ

ਇਸ ਜਗ੍ਹਾਂ 24 ਸਤੰਬਰ ਨੂੰ ਵਰਕਸ਼ਾਪ ਦੇ ਸਿੰਘਾਂ ਨੇ ਸਿੰਘ ਸਭਾ ਕਾਇਮ ਕੀਤੀ, ਇਸ ਖੁਸ਼ੀ ਵਿੱਚ ਬੜਾ ਭਾਰੀ ਜਲਸਾ ਹੋਇਆਮ ਸ਼ਹਿਰ ਦੀ ਸੰਗਤ ਤਿੰਨਾਂ ਮੀਲਾਂ ਤੋਂ ਸ਼ਬਦ ਪੜ੍ਹਦੀ ਹੋਈ ਆਈ, ਸ਼ਬਦਾਂ ਦੀ ਖੂਬ ਬਰਖਾ ਹੋਈ, ਦੋ ਘੰਟੇ ਮਗਰੋਂ ਸੰਗਤ ਨੂੰ ਪ੍ਰਸ਼ਾਦ ਛਕਾਯਾ ਗਿਆ, ਅਰਦਾਸੇ ਏਹ ਹੋਏ 11 ਖਾਲਸਾ ਅਖਬਾਰ ਨੂੰ, 11 ਇੱਕ ਬਿਹੰਗਮ ਸਿੰਘ ਨੂੰ, 1 ਰਈਥੀ ਸਿੰਘ ਨੂੰ॥

ਖਾਲਸੇ ਦਾ ਦਾਸ
ਝੰਡਾ ਸਿੰਘ
ਸਕੱਤ੍ਰ ਸਭਾ ਕਰਾਚੀ

ੴ ੴ ੴ

## ਬੰਨੂੰ

ਕ੍ਰਿਪਾ ਕਰਕੇ ਅਪਨੀ ਅਮੋਲਕ ਅਖਬਾਰ ਵਿੱਚ ਇਸ ਚਿੱਠੀ ਨੂੰ ਜਗ੍ਹਾ ਦੇਣੀ॥

ਬੰਨੂ ਸ਼ਹਿਰ ਵਿੱਚ ਡੇਢ ਮਹੀਨੇ ਤੋਂ ਸਿੰਘ ਸਭਾ ਕਾਇਮ ਹੋਈ ਹੈ ਅਤੇ ਬੜੀ ਰੌਣਕ ਨਾਲ ਜਲਸੇ ਹੁੰਦੇ ਹਨ ਅਰ ਗੁਰ ਪੁਰਬ ਮਨਾਏ ਜਾਂਦੇ ਹਨ, ਸਭ ਖਾਲਸੇ ਨੂੰ ਉਪਦੇਸ਼ ਦਿੱਤੇ ਜਾਂਦੇ ਹਨ। ਸੁਨਯਾ ਹੈ ਕਿ ਕੁਛ ਅੰਨ ਮਤੀ ਕਾਨਾਫੂਸੀ ਕਰਕੇ ਵਿਘਨ ਪਾਉਂਦੇ ਹਨ ਪਰ ਉਮੈਦ ਹੈ ਕਿ ਜੋ ਵਾਹਿਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਦੇ ਹਿਰਦੇ ਖ਼ੁਦ ਹੀ ਸ਼ੁੱਧ ਹੋ ਜਾਨਗੇ॥

ਲੇਖਕ ਦਾਸ
ਗੁਪਾਲ ਸਿੰਘ ਬੇਦੀ
ਬੰਨੂੰ

ੴ ੴ ੴ

## ਚੱਕਰਮਦਾਸ ਜ਼ਿਲਾ ਸ਼ਾਹਪੁਰ

ਸ੍ਰੀ ਯੁਤ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਪ੍ਰਾਰਥਨਾ ਹੈ ਕਿ ਖਾਲਸਾ ਅਖਬਾਹ ਦੇ ਪੁਰਖਾਰਥ ਨਾਲ ਇਸ ਜਗ੍ਹਾ ਨੌਜਵਾਨ ਸਿੰਘਾਂ ਦੇ ਦਿਲ ਵਿੱਚ ਧਰਮ ਦਾ ਭਾਵ ਉਤਪੰਨ ਹੋਇਆ ਹੈ, ਸਿੰਘਾਂ ਨੇ ਚੰਦਾ ਇਕੱਤ੍ਰ ਕਰਕੇ ਇਕ ਗੁਰਦੁਆਰੇ ਵਿੱਚ ਜੋੜ ਮੇਲ ਲਈ ਇੱਕ ਹਜ਼ਾਰ ਰੁਪੱਈਯੇ ਦੀ ਲਾਗਤ ਨਾਲ ਇੱਕ ਉੱਤਮ ਬਾਰਾਂਦਰੀ ਬਨਾਈ ਹੈ ਜਿਸ ਵਿੱਚ ਸ਼ਬਦ ਬਾਣੀ ਅਰ ਕਥਾ ਥਾਰਤਾਂ ਦਾ ਪ੍ਰਚਾਰ ਰਹਿੰਦਾ ਹੈ, ਪਰੰਤੂ ਸ਼ੋਕ ਦੀ ਬਾਤ ਹੈ ਕਿ ਅਜੇ ਤਕ ਇੱਕ ਬਾਕਾਇਦਾ ਸਭਾ ਕਾਇਮ ਨਹੀਂ ਹੋਈ, ਜਿਸਦਾ ਕਾਰਨ ਇਹ ਹੈ ਕਿ ਏਥੇ ਕੋਈ ਉਪਦੇਸ਼ਕ ਨਹੀਂ ਆਇਆ, ਉਪਦੇਸ਼ਕਾਂ ਦੀ ਬੜੀ ਲੋੜ ਹੈ॥

ਲੇਖਕ ਦਾਸ ਹਰੀ ਸਿੰਘ,
ਚੱਕਰਮਦਾਸ

ੴ ੴ ੴ

## ਡੇਰਾ ਗਾਜ਼ੀ ਖ਼ਾਂ

ਇਸ ਜਗ੍ਹਾਂ ਪੰਜ ਛੇ ਸਿੰਘਾਂ ਦੇ ਪੁਰਸ਼ਾਰਥ ਨਾਲ ਸਭਾ ਕਾਇਮ ਹੋਈ, ਪਹਿਲਾ ਜਲਸਾ 3 ਸਤੰਬਰ ਨੂੰ ਹੋਇਆ ਜਿਸ ਵਿੱਚ 15 ਸੱਜਨ ਇਕੱਤ੍ਰ ਹੋਏ, ਦੂਸਰੇ ਐਤਵਾਰ 50 ਦੇ ਰਕੀਬ, ਤੀਸਰੇ ਐਤਵਾਰ 200, ਅਤੇ ਚੌਥੇ ਜਲਸੇ ਵਿੱਚ ਮਨੋਹਰ ਵੱਖਯਾਨ, ਕਥਾ ਗੁਰੂ ਗ੍ਰੰਥ ਸਾਹਿਬ ਜੀ, ਅਰ ਸ਼ਬਦ ਕੀਰਤਨ ਇਤਯਾਦਿ ਬੜੀ ਸ਼ੋਭਾ ਨਾਲ ਹੁੰਦੇ ਰਹੇ॥

ਲੇਖਕ ਦਾਸ ਕਾਕਾ ਰਾਮ ਕਾਰਦਾਰ,
ਮਾਰਫਤ ਸੁੰਦਰ ਸਿੰਘ ਓਵਰਸੀਅਰ
ਨਹਿਰ ਡੇਰਾ ਗਾਜ਼ੀ ਖ਼ਾਂ

ੴ ੴ ੴ

## ਸ੍ਰੀ ਗੁਰੂ ਸਿੰਘ ਸਭਾ ਦਾ ਸਾਲਾਨਾ ਜਲਸਾ

### ਸੱਯਦਵਾਲ ਜ਼ਿਲਾ ਮੁੰਟਗੁਮਰੀ

ਸ੍ਰੀ ਯੁਤ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਅਕਾਲਪੁਰਖ ਦੀ ਕ੍ਰਿਪਾ ਨਾਲ ਸ੍ਰੀ ਗੁਰੂ ਸਿੰਘ ਸਭਾ ਸੱਯਦਵਾਲ ਦਾ ਦੂਸਰਾ ਸਾਲਾਨਾ ਜਲਸਾ ਭਾਦ੍ਰੋਂ ਦੀ 26 ਅਤੇ 27 ਨੂੰ ਬੜੀ ਧੂਮ ਧਾਮ ਨਾਲ ਹੋਇਆ, ਗੁਰੂ ਗ੍ਰੰਥ ਸਾਹਿਬ ਦੀ ਕਥਾ, ਅਤੇ ਸ਼ਬਦ ਕੀਰਤਨ ਹੋਏ, ਹੇਠ ਲਿਖੇ ਸ਼ੱਜਨਾਂ ਨੇ ਮਨੋਹਰ ਵੱਖਯਾਨ ਦਿੱਤੇ॥

ਪਹਿਲੇ ਦਿਨ ਭਾਈ ਕਰਮ ਸਿੰਘ ਜੀ ਮਿੰਬਰ ਸਭਾ ਦੀਪਾਲਪੁਰ ਨੇ ਪਹਲੀਆਂ ਤਿੰਨ ਪਦਸ਼ਾਹੀਆਂ ਦੇ ਜੀਵਨ ਚਰਿੱਤ੍ਰ ਪਰ ਵੱਖਯਾਨ ਦਿੱਤਾ, ਦੂਸਰੇ ਦਿਨ ਭਾਈ ਸਾਹਾਈ ਸਿੰਘ ਜੀ ਪ੍ਰੇਜ਼ੀਡੰਟ ਸਭਾ ਜੰਦਰਾਕਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ੍ਰੇਸ਼ਤਾ ਪਰ ਕਥਨ ਕੀਤਾ।

ਲਾਲਾ ਸਾਵਨ ਰਾਮ ਹੈਡਮਾਸਟਰ ਸਕੂਲ ਸੱਯਦਵਾਲ ਨੇ ਸਾਹਿਬ ਜ਼ਾਦਿਆਂ ਦੀ ਸ਼ਹੀਦੀ ਪਰ, ਭਾਈ ਸਹਾਈ ਸਿੰਘ ਜੀ ਨੇ ਕਲਗੀਧਰ ਉਪਕਾਰ, ਭਾਈ ਤੁਲਸਾ ਸਿੰਘ ਜੀ ਪ੍ਰੇਜ਼ੀਡੰਟ ਸਭਾ ਸੱਯਦਵਾਲ ਨੇ ਹਿੰਦੂ ਕੌਮ ਦੀ ਕਾਇਰਤਾ ਅਰ ਕਲਗੀਧਰ ਕੀ ਯਾਦਗਾਰ ਰਖਨੇ ਪਰ, ਪੰਡਿਤ ਭੀਮਸੈਨ ਜੀ ਸੈਕੰਡ ਮਾਸਟਰ ਨੇ ਜਲਸੇ ਦੀ ਸ਼ੋਭਾ ਨਜ਼ਮ ਵਿੱਚ ਆਖੀ, ਬੂੜਾ ਰਾਇ ਨੇ ਕਥਿਤੋਂ ਕਾ ਉਚਾਰਨ ਕੀਆ। ਇਸ ਜਲਸੇ ਵਿੱਚ ਬੜੀ ਰੌਣਕ ਸੀ। ਭਾਈ ਪ੍ਰਤਾਪ ਸਿੰਗ ਜੀ ਨੇ 3 ਰੁਪੱਯੇ ਸਭਾ ਨੂੰ ਪ੍ਰਦਾਨ ਕੀਤੇ॥

ਲੇ: ਦਾਸ ਸਹਾਈ ਸਿੰਘ,
ਪ੍ਰੇਜ਼ੀਡੰਟ ਸਿੰਘ ਸਭਾ
ਜੰਦਰਾਕਾ,
ਜ਼ਿਲਾ ਮੁੰਟਗੁਮਰੀ

ੴ ੴ ੴ

## ਸਿੰਘ ਸਭਾ ਦੇ ਜੋੜ ਮੇਲ

### ਬਹਿਲੋਲ ਪੁਰ ਜ਼ਿਲਾ ਲੁਦਿਹਾਨਾ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ॥

ਇਸ ਸਭਾ ਦਾ ਜਲਸਾ 15 ਤਾਰੀਖ ਨੂੰ ਵੱਡੀ ਧੂਮ ਧਾਮ ਨਾਲ ਹੋਇਆ, ਪਹਲ ਪਰਾਤਾ ਕਾਲ ਨਗਰ ਕੀਰਤਨ ਕਰਕੇ ਬਾਬੂ ਮਬਰਾ ਸਿੰਘ ਜੀ ਠੇਕਟਦਾਰ ਦੇ ਦਰਵਾਜ਼ੇ ਅੱਗੇ ਦੀਵਾਨ ਲੱਗਾ, ਫਿਰ ਉਪਦੇਸ਼ਕ ਸਭਾ ਅੰਬਾਲਾ ਨੇ ਗੁੱਗਾ ਧੌਂਕਲ ਦੇ ਖੰਡਨ ਪਰ ਵੱਖਯਾਨ ਦਿੱਤਾ॥

ਇਸ ਸਮਯ ਗੁਰੂ ਗ੍ਰੰਥ ਸਾਹਿਬ ਦੀ ਅਵਾਜ਼ ਲਈ, ਰਾਗੀਆਂ ਨੇ ਸ਼ਬਦ ਕੀਰਤਨ ਕੀਤਾ ਜਿਸਤੇ ਮਗਰੋਂ ਭਾਈ ਹੀਰਾ ਸਿੰਘ ਜੀ ਉਪਦੇਸ਼ਕ ਸਭਾ ਰੋਪੜ, ਭਾਈ ਪਰਤਾਪ ਸਿੰਘ ਜੀ ਉਪਦੇਸ਼ਕ ਸਭਾ ਅੰਬਾਲਾ ਨੇ ਵੱਖਯਾਨ ਦਿੱਤਾ, ਇਨ੍ਹਾਂ ਦੇ ਉਪਦੇਸ਼ਾਂ ਥੋਂ ਸਭਾ ਬਹਲੋਲ ਪੁਰ ਅਤੇ ਹੋਰ ਇਰਦੇ ਗਿਰਦੇ ਖਾਲਸਾ ਨੂੰ ਬਹੁਤ ਹੀ ਆਨੰਦ ਪਰਾਪਤ ਹੋਇਆ॥

ਵੱਡੀ ਖੁਸ਼ੀ ਦੀ ਬਾਤ ਇਹ ਹੈ ਕਿ ਸਰਦਾਰ ਬਹਾਦਰ ਸਰਦਾਰ ਅਤਰ ਸਿੰਘ ਜੀ ਸਬ-ਇੰਜੀਨੀਅਰ ਅੰਬਾਲਾ ਨੇ ਇੱਕ ਗੁਰਦੁਆਰਾ ਆਰੰਭਯਾ ਹੋਇਆ ਹੈ ਜਿਸ ਲਈ ਸੱਚਾ ਅਰਦਾਸਾ ਬਾਬਾ ਮਬਰਾ ਸਿੰਘ ਜੀ ਦਾ ਮਹਾਰਾਣੀ ਦੀ ਜੁਬਿਲੀ ਦੀ ਯਾਦਗਾਰ ਵਿੱਚ ਛਪ ਚੁਕਿਆ ਹੈ, ਇਹ ਗੁਰਦੁਆਰਾ ਤਿੰਨ ਜਜ਼ਾਰ ਦੀ ਲਾਗਤ ਨਾਲ ਤਿਆਰ ਹੋਵੇਗਾ॥

ਲੇ: ਇੱਕ ਸਿੰਘ,
ਬਹਲੋਲਪੁਰ

ੴ ੴ ੴ

### ਪਿੰਡੀ ਘੇਪ

ਸ੍ਰੀ ਯੁਤ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਕ੍ਰਿਪਾ ਕਰਕੇ ਇਸ ਮੇਰੀ ਚਿੱਠੀ ਨੂੰ ਅਪਨੀ ਮਨੋਹਰ ਅਖਬਾਰ ਵਿੱਚ ਜਗ੍ਹ ਦੇਵੇਂ॥

ਪਹਿਲੀ ਅਕਤੂਬਰ ਨੂੰ ਸਿੰਘ ਸਭਾ ਦਾ ਜੋੜਮੇਲ ਵੱਡੀ ਧੂਮਧਾਮ ਨਾਲ ਹੋਇਆ ਤੇ ਸ਼ਬਦ ਕੀਰਤਨ ਦੇ ਮਗਰੋਂ ਕਥਾ ਕੀਤੀ ਗਈ ਤੇ ਬਾਦ ਜਲਸਾ ਬਰਖਾਸਤ ਹੋਯਾ॥

ਲੇ: ਦਾਸ ਜਗਤ ਸਿੰਘ,
ਸੈਕ੍ਰੇਟਰੀ ਸਿੰਘ ਸਭਾ
ਪਿੰਡੀ ਘੇਪ,
ਜ਼ਿਲਾ ਰਾਵਲਪਿੰਡੀ

ੴ ੴ ੴ

### ਮੁੰਟਗੁਮਰੀ

ਪਯਾਰੇ ਐਡੀਟਰ ਸਾਹਿਬ ਜੀ ਇਸ ਜਗ੍ਹ ਦੀ ਸਿੰਘ ਸਭਾ ਨੇ ਸੰਗ੍ਰਾਂਦ ਤੇ ਪੂਰਨਮਾਸ਼ੀ ਦੇ ਦਿਨਾਂ ਨੂੰ ਬੜੀ ਧੂਮਧਾਮ ਨਾਲ ਮਨਾਯਾ। ਪੂਰਨਮਾਸ਼ੀ ਵਾਲੇ ਦਿਨ ਛੇ ਲੱਖ ਨਿਹੰਗ ਸਿੰਘਾਂ ਨੇ, ਜੋ ਹਜ਼ੂਰ ਸਾਹਿਬ ਨੂੰ ਜਾ ਰਹੇ ਸਨ, ਜੋਟੀਆਂ ਦੇ ਸ਼ਬਦ ਗਾਏ। ਭਾਈ ਹਾਕਮ ਸਿੰਘ ਜੀ ਸ਼ੈਡ ਕਲਰਕ ਬੜੇ ਧੰਨਯਵਾਦ ਦੇ ਜੋਗ ਹਨ ਜਿਨ੍ਹਾਂ ਨੇ ਵਡੇ ਅਕਾਰ ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਮੰਗਵਾ ਦਿੱਤਾ ਹੈ, ਭਾਈ ਬੂਟਾ ਸਿੰਘ ਜੀ ਮਿਸਤ੍ਰੀ ਨੇ ਭੋਗ ਪਾਇਆ, ਫੇਰ ਸਿੰਘਾਂ ਨੂੰ ਪ੍ਰਸ਼ਾਦ ਛਕਾਯਾ ਗਿਆ ਅਤੇ ਰਾਗੀ ਸਿੰਘਾਂ ਨੂੰ ਤੇ ਨਿਹੰਗਾਂ ਸਿੰਘਾਂ ਨੂੰ ਅਰਦਾਸੇ ਕਰਾਏ ਗਏ॥

ਲੇ: ਦਾਸ ਨਰੈਣ ਸਿੰਘ,
ਕੈਰਜਅਗਜ਼ੈਮੀਨਰ ਸਟੇਸ਼ਨ
ਮੁੰਟਗੁਮਰੀ

ੴ ੴ ੴ

## ਖਾਲਸੇ ਦਾ ਖਾਲਸਾ ਧਰਮ ਪਰ ਨਿਸਚਾ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਇਸ ਚਿੱਠੀ ਨੂੰ ਅਪਨੀ ਅਖਬਾਰ ਵਿੱਚ ਛਾਪਕੇ ਕ੍ਰਿਤਾਰਥ ਕਰੋਂ॥

ਇਸ ਜਗ੍ਹ ਭਾਈ ਰਾਮ ਸਿੰਘ ਜੀ ਗਯਾਨੀ ਦੇ ਮਕਾਨ ਪਰ ਹਰ ਐਤਵਾਰ ਸਭਾ ਬੜੇ ਆਨੰਦ ਨਾਲ ਹੁੰਦੀ ਹੈ, ਅਰ ਅਨਮਤੀ ਗੁਲਾਮ ਖਾਲਸਾ ਸਭਾ ਦੇ ਬੰਦ ਕਰਨੇ ਪਰ ਜ਼ੋਰ ਦੇ ਰਿਹਾ ਹੈ। ਪਰ ਗੁਰੂ ਦੀ ਕ੍ਰਿਪਾ ਨਾਲ ਸਭਾ ਦੀ ਤ੍ਰੱਕੀ ਹੀ ਹੈ, ਖਾਲਸਾ ਧਰਮ ਦੀ ਉੱਨਤੀ ਹੈ, ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਅਤੇ ਗੁਰਮਤ ਦੇ ਲੇਕਚਰਾਂ ਨੇ ਸਿੰਘਾਂ ਦੇ ਚਿੱਤਾਂ ਵਿੱਚ ਬੜਾ ਅਸਰ ਕੀਤਾ ਹੈ ਅਰ ਇਹ ਬੜੇ ਆਨੰਦ ਕੀ ਬਾਤ ਹੈ ਜੋ ਸ਼ਰਾਧਬੰਦ ਹੋ ਗਏ ਅਤੇ ਅੰਨਮਤੀ ਟਿਕਸ ਤੇ ਬਰੀ ਹੋ ਗਏ ਹੈ, ਕਿਸੇ ਸਭਾ ਦੇ ਸਹਾਇਕ

ਨੇ ਨਹੀਂ ਕੀਤੇ, ਪਿੱੜ੍ਹ ਕਾਂ ਬਨਾਉਣ ਤੇ ਬਚ ਗਏ ਹੈ, ਔਰ ਗੁੱਗੇ ਦੀਆਂ ਸੇਵੀਆਂ, ਮਹਾਂਦੇਉ ਦੀ ਚੂਰੀ, ਖ੍ਵਾਜੇ ਦਾ ਦਲੀਆ ਮੌਕੂਫ ਹੋ ਗਿਆ ਹੈ, ਇੱਕ ਅਕਾਲਪੁਰਖ ਪਰ ਨਿਸਚਾ ਕਰ ਲਿਆ ਹੈ, ਸਰਬ ਸੰਸਕਾਰ ਗੁਰਮਤਿ ਅਨੁਸਾਰ ਹੋਇਆ ਕਰਦੇ ਹਨ॥

ਲੇ: ਦਾਸ ਰਾਮ ਸਿੰਘ ਗਯਾਨੀ,
ਸਕੱਤ੍ਰ ਸਭਾ ਬੁੰਡਾਲਾ
ਜ਼ਿਲਾ ਜਾਲੰਧਰ

ੴ ੴ ੴ

## ਸੰਤ ਜਵਾਲਾ ਸਿੰਘ ਜੀ ਦੇ ਉਪਦੇਸ਼

### ਡਿੰਗਾ ਜ਼ਿਲਾ ਗੁਜਰਾਤ

ਸ੍ਰੀ ਯੁਤ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਕ੍ਰਿਪਾ ਕਰਕੇ ਅਪਨੇ ਪੰਥ ਸੁਧਾਰਕ ਪ੍ਰਚੇ ਵਿੱਚ ਜਗ੍ਹਾ ਦੇਣੀ॥

ਸੰਤ ਜਵਾਲਾ ਸਿੰਘ ਜੀ ਵਿਰਕਤ ਜੋ ਦੇਸ਼ 2 ਵਿਖੇ ਰਟਨ ਕਰਕੇ ਧਰਮ ਉਪਦੇਸ਼ ਦੇ ਰਹੇ ਹਨ, 28 ਸਤੰਬਰ ਨੂੰ ਇਸ ਨੱਗਰ ਵਿਖੇ ਆਏ ਅਤੇ ਸਿੰਘ ਸਭਾ ਦੇ 3 ਸੱਜਨਾਂ ਨੂੰ ਨਾਲ ਲੈਕੇ ਪਾਹੜਿਆਂਵਾਲੀ ਨੱਗਰ ਵਿਖੇ ਗਏ ਜੋ ਏਥੋਂ 8 ਕੋਹ ਪਰ ਹੈ। ਏਥੋਂ ਦੀ ਸੰਗਤ 4 ਬਜੇ ਸੰਧਯਾਂ ਦੇ ਧਰਮਸਾਲਾ ਵਿਖੇ ਇੱਕਤ੍ਰ ਹੋਈ ਅਤੇ ਸ਼ਬਦ ਬਾਣੀ ਦੀ ਬਰਖਾਂ ਦੇ ਉਪ੍ਰੰਤ ਸੰਤ ਜੀ ਨੇ ਰਹਿਤ ਧਾਰਨ ਕਰਨੇ ਅਤੇ ਤੱਤ ਖਾਲਸਾ ਸਜਨੇ ਦਾ ਉਪਦੇਸ਼ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਮਾਨ ਦੇਕੇ ਦੱਸਯਾ ਜੋ ਰਹਿਤ ਬਿਬੇਕ ਧਾਰਨ ਕਰਨੇ ਤੇ ਅਸੀਂ ਬਿਕਾਰਾਂ ਥੋਂ ਬਚ ਜਾਂਦੇ ਹਾਂ ਅਤੇ ਮੋਖ ਨੂੰ ਪ੍ਰਾਪਤ ਹੋ ਸੱਕਦੇ ਹਾਂ। ਦੂਸਰੇ ਦਿਨ ਖਾਸ ਇਸ ਨੱਗਰ ਵਿਖੇ ਸੰਧਯਾ ਦੇ 5 ਬਜੇ ਮਨੋਹਰ ਵਿੱਖਯਾਨ ਦਿੱਤਾ, ਇਸ ਵੇਲੇ ਸੰਗਤ ਦੀ ਸੰਖਯਾ 2 ਸੌ ਦੇ ਕਰੀਬ ਸੀ, ਫੇਰ ਸੰਤ ਜੀ ਨੇਗੁਰੂ ਸਾਹਿਬਾਂ ਦੇ ਉਪਕਾਰਾਂ ਨੂੰ ਵਰਨਨ ਕਰਦਿਆਂ ਹੋਇਆ ਗੁਰਮੁਖੀ ਦੇ ਪਰਚਾਰ ਵਾਸਤੇ ਬਹੁਤ ਕੁਯ ਕਥਨ ਕੀਤਾ, ਅਤੇ ਇਸ ਦੇ ਸਾਰੇ ਗੁਣ ਪ੍ਰਗਟ ਕਰਕੇ ਦੱਸਯਾ ਕਿ ਹਰ ਇੱਕ ਪੁਰਸ਼ ਲਈ ਜੋ ਇਸ ਦੇਸ਼ ਵਿਖੇ ਨਿਵਾਸ ਰੱਖਦਾ ਹੈ ਇਸ ਵਿੱਦਯਾ ਦਾ ਹਾਸਲ ਕਰਨਾ ਅਤਯੰਤ ਜ਼ਰੂਰੀ ਹੈ। ਸੰਤ ਜੀ ਨੇ ਪੁਰਾਨਾਂ, ਸ਼ਾਸਤ੍ਰਾਂਦਾ ਹਵਾਲਾ ਦੇ ਕੇ ਦੱਸਿਆ ਕਿ ਵਿਖਯਾ (ਤਮਾਕੂ) ਦਾ ਵਰਤਣਾ ਮਹਾਂ ਪਾਪ ਹੈ। ਸੰਤ ਜੀ ਪੂਰੇ ਸਿੱਖ ਅਤੇ ਖਾਲਸਾ ਧਰਮ ਦੇ ਪਰ ਪੱਕੇ ਨਿੱਸਚੇ ਵਾਲੇ ਪੁਰਸ਼ ਹਨ ਅਤੇ ਅਜੇਹੇ ਪੁਰਸ਼ਾਂ ਨੂੰ ਹੀ ਸੰਤ ਕਹਿਨਾ ਯੋਗ ਹੈ, ਜਿਨ੍ਹਾਂ ਦੇ ਕਰਮ ਅਤੀ ਨਿਰਮਲ ਹਨ। ਉਨ੍ਹਾਂ ਦਾ ਇਸ ਪੁਰਸ਼ਾਰਥ ਵਾਸਤੇ ਧੰਨਵਾਦ ਕਰਦਾ ਹਾਂ ਅਤੇ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਦਾ ਹਾਂ ਜੋ ਅਜੇਹੇ ਮਹਾਤਮਾ ਦੇ ਸਰੀਰ ਨੂੰ ਪ੍ਰਸੰਨ ਰੱਖੇ॥

ਲੇ: ਦਾਸ ਤੀਰਥ ਸਿੰਘ,
ਸਕੂਲ ਮਾਸਟਰ ਡਿੰਗਾ,
ਜ਼ਿਲਾ ਗੁਜਰਾਤ।

ੴ ੴ ੴ

## ਖਾਲਸਾ ਧਰਮ ਪ੍ਰਚਾਰ

### ਕਸੌਲੀ

ਸ੍ਰੀ ਯੁਤ ਭਾਈ ਦਿੱਤ ਸਿੰਘ ਜੀ ਸ੍ਰੀ ਵਾਹਿਗੁਰੂ ਜੀ ਕਾ ਖਾਲਸਾਂ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਪੱਤ੍ਰਕਾ ਨੂੰ ਅਖਬਾਰ ਵਿੱਚ ਜਗ੍ਹਾ ਦੇਨੀ॥ ਇਸ ਜਗ੍ਹਾ ਐਤਵਾਰ 1 ਅਕਤੂਬਰ ਨੂੰ ਸਰਦਾਰ ਜੁਵਾਹਰ ਸਿੰਘ ਜੀ ਸੈਕ੍ਰੇਟੀ ਸ੍ਰੀ ਗੁਰੂ ਸਿੰਘ ਸਭਾ ਅੰਬਾਲਾ ਛਾਉਣੀ ਆਏ ਜਿਨ੍ਹਾਂ ਨੇ ਕਰੀਬਨ 1 ਘੰਟਾ ਖਾਲਸਾ ਧਰਮ ਦੇ ਬਾਰੇ ਵਿੱਚ ਲੈਕਚਰ ਦਿੱਤਾ ਜਿਸ ਨੂੰ ਸੁਨਕੇ ਸਾਰੀ ਸੰਗਤ ਆਨੰਦ ਹੂਈ, ਉਪਰੰਤ ਦਾਸ ਨੇ ਭੀ ਅਪਨੀ ਬੁੱਧੀ ਅਨੁਸਾਰ ਕੁਛ ਧਰਮ ਵਿਸ਼ਯ ਪਰ ਕਥਨ ਕੀਤਾ ਫੇਰ ਦੂਜੇ ਦਿਨ ਸੋਮਵਾਰ 7 ਬਜੇ ਸੰਧਯਾ ਦੇ ਸਰਦਾਰ ਸਾਹਿਬ ਨੇ ਦਸਾਂ ਗੁਰੂਆਂ ਦੇ ਬਾਰੇ ਵਿੱਚ ਵੱਖਯਾਨ ਦਿੱਤਾ ਜਿਨ੍ਹਾਂ ਦਾਦਾਸ ਨੇ ਸ਼ੁਕਰੀਆਂ ਅਦਾ ਕੀਤਾਅਤੇ ਦਾਸ ਨੇ ਭੀ ਦਸਾਂ ਪਾਤਸ਼ਾਹੀਆਂ ਦੇ ਬਾਰੇ ਵਿੱਚ ਕੁਛ ਕਥਨ ਕੀਤਾ, ਇਸੇ ਤਰ੍ਹਾਂ ਦੋ ਦਿਨ ਬਹੁਤ ਰੌਨਕ ਰਹੀ ਅਤੇ ਸਰਦਾਰ ਸਾਹਿਬ ਨੇ ਪੰਜ ਗੁਟਕੇ ਅਤੇ ਇੱਕ ਟੀਕਾ ਬਾਵਨ ਅਖਰੀ ਸਭਾ ਨੂੰ ਅਰਦਾਸਾ ਕਰਾਇਆ ਤੇ 11 ਰੁਪੱਏ ਦਾ ਕੜਾਹ ਪ੍ਰਸ਼ਾਦ ਭੀ ਅਪਨੀ ਵੱਲੋਂ ਕਰਾਇਆ, ਜਿਸਤੇ ਐਸੇ 2 ਸਿੰਘ ਧੰਨਯਾਵਾਦ ਦੇ ਯੋਗ ਹਨ॥

ਆਪ ਦਾ ਦਾਸ ਰਣ ਸਿੰਘ
ਪ੍ਰੇਜ਼ੀਡੰਟ ਸ੍ਰੀ ਗੁਰੂ ਸਿੰਘ ਸਭਾ
ਕਸੌਲੀ

ੴ ੴ ੴ

# ਜਿਨ ਮਿਲ ਮਾਰੇ ਪੰਚ ਸੂਰਬੀਰ, ਐਸੋ ਕੌਣ ਬਲੀ ਰੇ'

ਸ. ਰਣਜੀਤ ਸਿੰਘ ਸਿੱਧੂ

ਐਸਾ ਕੌਣ ਹੈ ਜਿਸ ਨੇ ਪੰਜਾਂ ਸੂਰਬੀਰਾਂ ਨੂੰ ਆਪਣੇ ਮਨ ਦੇ ਵੱਸ ਵਿੱਚ ਕੀਤਾ ਹੋਵੇ, ਪੰਜ ਸੂਰਬੀਰ ਕਿਹੜੇ ਹਨ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਪੰਜਾਂ ਵੈਰੀਆਂ ਨੂੰ ਆਪਣੇ ਮਨ ਦੇ ਵੱਸ ਵਿੱਚ ਕੀਤਾ। ਕਾਮ:- ਦਸਮੇ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਸਾਹਿਬ ਕੌਰ ਜੀ ਆਪ ਜੀ ਦਾ ਕੁਆਰਾ ਡੋਲਾ ਸੀ ਜਿਨ੍ਹਾਂ ਦੀ ਝੋਲੀ ਖਾਲਸਾ ਪੰਥ ਪਾਇਆ ਜਿਸ ਦਾ ਬਹੁਤ ਵੱਡਾ ਅਰਥ ਐ।

***ਕ੍ਰੋਧ:-*** 1689 ਈ: ਵਿੱਚ ਭੰਗਾਣੀ ਦੀ ਜੰਗ ਹੋਈ। ਜਿਹੜੇ ਪਹਾੜੀ ਲੋਕ ਭੰਗਾਣੀ ਦੀ ਜੰਗ ਵਿੱਚ ਗੁਰੂ ਗੋਬਿੰਦ ਸਿੰਘ ਤੇ ਚੜ੍ਹ ਕੇ ਆਏ ਤਾਂ ਫਿਰ ਮਾਰ ਖਾ ਕੇ ਭੱਜੇ। ਚੜ੍ਹ ਕੇ ਕਿਸੇ ਤੇ ਨਹੀਂ ਗਏ। ਆਇਆ ਦਾ ਮਾਣਤਾਣ ਕੀਤਾ। ਅਲਫ ਖਾਂ ਜਦੋਂ ਟੈਕਸ ਉਗਰਾਹੁਣ ਵਾਸਤੇ ਆਇਆ ਤਾਂ ਭੀਮਚੰਦ ਨੇ ਕੁਝ ਬੰਦੇ ਭੇਜੇ ਕਿ ਸ਼ਤਿਗੁਰ ਜੀ ਸਾਡੀ ਮੱਦਦ ਕਰੋ। ਕੋਈ ਵੈਰ ਨੀ, ਕੋਈ ਕ੍ਰੋਧ ਨੀ, ਤਾਂ ਫਿਰ 1690 ਈ. ਵਿੱਚ ਨਾਦੇੜ ਦੇ ਜੰਗ ਵਿੱਚ ਉਨ੍ਹਾਂ ਦੀ ਮੱਦਦ ਕਰ ਦਿੱਤੀ।

***ਲੋਭ ਮਹਾਬਲੀ ਕਿਵੇਂ ਕਾਬੂ ਕੀਤਾ:-*** ਪਦਾਰਥ ਦੀ ਪਕੜ ਕੋਈ ਨੀ, ਬਚਪਨ ਦੇ ਕੌਤਕ, ਕਿ ਮਾਤਾ ਜੀ ਨੇ ਦੋ ਸੋਨੇ ਦੇ ਗਜ਼ਰੇ ਪਾ ਦਿੱਤੇ, ਇੱਕ ਲਾਹ ਕੇ ਗੰਗਾ ਦੇ ਵਿੱਚ ਸੁੱਟ ਆਏ, ਮਾਤਾ ਜੀ ਨੇ ਪੁੱਛਿਆ ਲਾਲ ਜੀ ਗਜ਼ਰਾ ਕਿਥੇ ਸੁੱਟ ਆਏ ਤਾਂ ਦੂਜਾ ਗੰਗਾ ਵਿੱਚ ਸੁੱਟ ਕੇ ਕਹਿੰਦੇ ਇੱਥੇ ਸੁੱਟ ਆਏ। ਕੋਈ ਪਕੜ ਨੀ ਇਹ ਤਾਂ ਕੇਵਲ ਗੁਜਰਾਨ ਐ। ਆਨੰਦਪੁਰ ਸਾਹਿਬ ਛੱਡਿਆ, ਸਾਰਾ ਚੜ੍ਹਾਵਾ ਸਰਸਾ ਨਦੀ ਦੀ ਭੇਟ ਕਰਾ ਦਿੱਤਾ, ਸਾਰਾ ਕੀਮਤੀ ਸਮਾਨ ਅਗਨ ਭੇਟ ਕਰ ਦਿੱਤਾ ਆਪਣੇ ਸੀਸ ਦੀ ਕਲਗੀ ਵੀ ਸੰਗਤ ਸਿੰਘ ਨੂੰ ਦੇ ਦਿੱਤੀ ਕਦੇ ਨਹਾਦਰ ਸ਼ਾਹ ਨੇ ਹੀਰਾ ਭੇਟ ਕੀਤਾ ਤਾਂ ਗੋਦਾਵਰੀ ਵਿੱਚ ਚਲਾ ਕੇ ਮਾਰਿਆ ਜਿਥੇ ਹੀਰਾ ਘਾਟ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ ਕਹਿਣ ਤੋਂ ਭਾਵ ਲਾਲਚ ਨਹੀਂ ਸੀ।

***ਮੋਹ:-*** ਮੋਹ ਮਹਾਂ ਬਲੀ ਕਿਵੇਂ ਕਾਬੂ ਕੀਤਾ:- ਕਸ਼ਮੀਰ ਤੋਂ ਪੰਡਿਤ ਕ੍ਰਿਪਾ ਰਾਮ ਦੀ ਅਗਵਾਈ ਵਿੱਚ ਗੁਰੂ ਤੇਗ ਬਹਾਦਰ ਜੀ ਕੋਲ ਅਨੰਦਪੁਰ ਸਾਹਿਬ ਪਹੁੰਚੇ ਆਕੇ ਕਹਿਣ ਲੱਗੇ ਕਿ ਪਾਤਿਸ਼ਾਹ ਸਾਡੇ ਨਾਲ ਧੱਕਾ ਹੋ ਰਿਹਾ ਹੈ, ਮੰਦਿਰਾਂ ਦੀਆਂ ਮੂਰਤੀਆਂ ਤੋੜਦੇ ਐ, ਮੰਦ੍ਰਿਰ ਢਾਉਂਦੇ ਐ, ਸਾਡੀ ਸਹਾਇਤਾ ਕਰੋ। ਗੁਰੂ ਤੇਗ ਬਹਾਦਰ ਜੀ ਕਹਿਣ ਲੱਗੇ ਕਿ ਅਸੀਂ ਦੇਵੀ ਦੇਵਤਿਆਂ ਦੀ ਪੂਜਾ ਦੇ ਹੱਕ ਵਿੱਚ ਨਹੀਂ ਤਾਂ ਉਹ ਉਦਾਸ ਹੋ ਗਏ। ਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਉਦਾਸ ਹੋਣ ਦੀ ਲੋੜ ਨਹੀਂ ਭਾਵੇਂ ਮੈਂ ਤੁਹਾਡੇ ਵਿਚਾਰਾਂ ਨਾਲ ਸਹਿਮਤ ਨਹੀਂ ਪਰ ਤੁਹਾਡੇ ਵਿਚਾਰਾਂ ਵਾਸਤੇ ਜਿੰਦ ਦੀ ਬਾਜ਼ੀ ਲਾ ਦਿਆਂਗਾ ਤਾਂ ਫਿਰ ਸਾਨੂੰ ਪਤਾ ਕਿ ਗੁਰੂ ਤੇਗ ਬਹਾਦਰ ਜੀ ਨੇ ਜਬਰ ਜ਼ੁਲਮ ਧੱਕੇ ਦੇ ਖਿਲਾਫ ਸ਼ਹਾਦਤ ਦਿੱਤੀ।

. ਗੁਰਗੱਦੀ ਦੀ ਰਸਮ ਸਮਝਾਈ ਗੁਰੂ ਗੋਬਿੰਦ ਸਿੰਘ ਨੇ ਜੋ ਕਿ ਉਸ ਸਮੇਂ ਗੋਬਿੰਦ ਰਾਏ ਦੇ ਰੂਪ ਵਿੱਚ ਸੀ ਗੁਰੂ ਪਿਤਾ ਜੀ ਨੂੰ ਚਾਂਈ-ਚਾਂਈ ਉਧਰ ਤੋਰ ਦਿੱਤਾ ਜਿੱਧਰੋਂ ਕਦੇ ਕੋਈ ਮੁੜਕੇ ਆਉਂਦਾ ਨਹੀਂ। ਸਾਨੂੰ ਪਤਾ ਕਿ ਜੇ ਕਿਤੇ ਪਿਤਾ ਦੋ ਦਿਨਾਂ ਵਾਸਤੇ ਬਾਹਰ ਚੱਲਿਆ ਜਾਵੇ ਤਾਂ ਬੱਚਾ ਆਪਣੀ ਮਾਤਾ ਨੂੰ ਰੋ-ਰੋ ਕੇ ਪੁੱਛਦਾ ਕਿ ਮੇਰੇ ਡੈਡੀ ਕਿੱਧਰ ਗਏ ਜਿਸ ਦੇ ਮੋਢਿਆ ਤੇ ਚੜ੍ਹ ਕੇ ਖੇਡਦਾ ਸੀ ਖੁਸ਼ੀਆਂ ਮਨਾਉਂਦਾ ਸੀ ਉਹ ਅੱਜ ਦਿਖਾਈ ਨਹੀਂ ਦਿੰਦਾ ਪਰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿੰਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਨੂੰ ਖੁਸ਼ੀ-ਖੁਸ਼ੀ ਦਿੱਲੀ ਵੱਲ ਤੋਰ ਦਿੱਤਾ। ਚਮਕੌਰ ਦੇ ਜੰਗ ਵਿੱਚ ਧੰਨ ਗੁਰੂ ਗੋਬਿੰਦ ਜੀ ਮਹਾਰਾਜ ਜਿੰਨ੍ਹਾਂ ਨੇ ਆਪਣੇ ਅੱਖਾਂ ਦੇ ਸਾਹਮਣੇ ਪੁੱਤਰ ਸ਼ਹੀਦ ਕਰਵਾਏ। ਜੇਕਰ ਅਸੀਂ ਆਮ ਦੇਖਣਾ ਹੋਵੇ ਕਿ ਦੁਨੀਆ ਦਾ ਕਿੰਨ੍ਹਾਂ ਕੁ ਮੋਹ ਹੈ ਫੌਜੀ ਪੁੱਤ ਨੂੰ ਤੋਰ ਕੇ ਮਾਤਾ ਪਿਤਾ ਰੋ ਪੈਂਦੇ ਹਨ, ਪਰ ਦੇਖੋ ਫੋਨ ਵੀ ਆਉਣਾ ਛੁੱਟੀ ਵੀ ਆ ਜਾਣਾ। ਅਸੀਂ ਦੇਖਦੇ ਹਾਂ ਏਅਰਪੋਟ (ਰੇਲਵੇ ਸ਼ਟੇਸ਼ਨਾਂ) ਉੱਤੇ ਧਾਹਾਂ ਮਾਰ-ਮਾਰ ਦੇ ਦੁਨੀਆਂ ਰੋਂਦੀ ਐ ਪੁੱਤ ਬਾਹਰਲੇ ਦੇਸ਼ ਚੱਲਿਆ ਵੀ ਡਾਲਰ ਕਮਾਉਣ, ਡਾਲਰ ਵੀ ਆਉਣੇ ਐ, ਪਾਂਉਂਡ ਕਮਾਉਣ ਹੀ ਚੱਲਿਆ ਫੋਨ ਵੀ ਆ ਜਾਣਾ ਛੁੱਟੀ ਵੀ ਆਈ ਜਾਣਾ ਪਰ ਧੰਨ ਗੁਰੂ ਗੋਬਿੰਦ

ਸਿੰਘ ਧੰਨ ਪੁੱਤਾਂ ਦੇ ਦਾਨੀ ਜਿੰਨਾਂ ਨੇ ਸਾਡੇ ਤੋਂ ਪੁੱਤ ਵਾਰੇ। ਦੁਨੀਆਂ ਵਾਰਦੀ ਐਂ ਨੋਟ ਪੁੱਤਰਾਂ ਤੋਂ ਬਾਜਾਂ ਵਾਲੇ ਨੇ ਸਾਡੇ ਤੋਂ ਪੁੱਤ ਵਾਰੇ ਧੰਨ ਗੁਰੂ ਨਾਨਕ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਸਾਡੇ ਤੋਂ ਪੁੱਤ ਵਾਰੇ।

ਧੰਨ ਜਿਗਰਾ ਬਾਜਾਂ ਵਾਲੇ ਦਾ, ਧੰਨ ਜਿਗਰਾ ਕਲਗੀਆਂ ਵਾਲੇ ਦਾ,
ਹੱਥੀਂ ਬੰਨ ਕੇ ਸ਼ਹੀਦੀ ਗਾਨੇ, ਗੁਰਾਂ ਨੇ ਤੋਰੇ ਲਾਲ ਜੰਗ ਨੂੰ॥

ਗੁਰੂ ਗੋਬਿੰਦ ਸਿੰਘ ਜੀ ਰਾਏਕੋਟ ਕੋਲ ਬੈਠੇ ਐ, ਰਾਏਕੋਟ ਉੱਥੋਂ ਨੂਰੇ ਮਾਹੀ ਨੂੰ ਸਰਹੰਦ ਭੇਜਿਆ, ਛੋਟੇ ਸਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਲੈਣ ਲਈ ਨੂਰੇ ਸ਼ਾਹੀ ਦੀ ਭੈਣ ਵਿਆਹੀ ਹੋਈ ਸੀ। ਸਰਹੰਦ ਤੋਂ ਕੀ ਸੁਨੇਹਾ ਮਿਲਿਆ। ਸਰਹੰਦ ਤੋਂ ਸੁਨੇਹਾ ਮਿਲਿਆ ਕਿ ਲਾਲ ਟੁਰ ਗਏ। ਦੋਵੇਂ ਸ਼ਹੀਦੀ ਪਾ ਗਏ, ਕਿ ਨੌਨਿਹਾਲ ਤੁਰ ਗਏ। ਸੂਬੇ ਨੇ ਕੰਧਾਂ ਵਿੱਚ ਚਿਣ ਦਿਤੇ, ਕੋਮਲ ਸਰੀਰ ਦੋਵੇਂ ਇੱਟਾਂ ਵਿੱਚ ਪੀੜ ਦਿੱਤੇ। ਇੰਨੀ ਗੱਲ ਸੁਣ ਕੇ ਪੁੱਤਾਂ ਦਾ ਦਾਨੀ ਉਠਿਆ। ਨੂਰੇ ਮਾਹੀ ਕੋਲ ਆ ਕੇ ਪੁਛਿਆ ਤੂੰ ਰੂ-ਬ-ਰੂ ਸੈਂ ਉਥੇ, ਕੋਈ ਕਹਿਰ ਨਾ ਕਮਾਈ, ਕੋਈ ਹੰਝੂ ਤੇ ਨਹੀਂ ਕੇਰੇ, ਕੋਈ ਆਹ ਤੇ ਨਾ ਕੱਢੀ। ਤੇਸੀ ਦੇ ਨਾਲ ਸੋਣ ਲੱਗੀ ਕਰਾਰੀ ਕਿੱਤੇ ਮੇਰੇ ਫਤਹਿ ਨੇ ਉੱਚੀ ਚੀਕ ਤੇ ਨਾ ਮਾਰੀ ਇਹ ਕਹਿਣ ਦਾ ਅੰਦਾਜ਼ਾ ਵੀ ਵੱਖਰਾ ਸੀ।

ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ ਕਿ ਨੂਰਿਆ ਸੱਚ ਦੱਸੀਂ ਕਿ ਮੇਰੇ ਜੋਰਾਵਰ ਤੇ ਫਤਹਿ ਸਿੰਘ ਨੇ ਹੱਸ ਕੇ ਸ਼ਹੀਦੀਆਂ ਪਾਈਆਂ। ਮੇਰੇ ਜੋਰਾਵਰ ਸਿੰਘ ਨੇ ਫਤਹਿ ਸਿੰਘ ਅੱਖਾਂ ਚੋਂ ਹੰਝੂ ਤਾਂ ਨੀ ਕੇਰੇ ਜਦੋਂ ਇੱਟਾਂ ਘੜ ਘੜ ਲਾਉਂਦੇ ਸੀ। ਮੇਰੇ ਫਤਹਿ ਨੇ ਕੋਈ ਉੱਚੀ ਚੀਕ ਤੇ ਨਾ ਮਾਰੀ ਫਿਰ ਮਾਤਾ ਗੁਜਰੀ ਦੀ ਸ਼ਹਾਦਤ ਬਾਰੇ ਸੁਣਿਆ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਧੰਨ ਗੁਰੂ ਗੋਬਿੰਦ ਸਿੰਘ ਜੀਹਨੇ ਮੋਹ ਨੂੰ ਕਾਬੂ ਕੀਤਾ।

*ਹੰਕਾਰ:*-ਜਿਸ ਸਮੇਂ ਖਾਲਸਾ ਪੰਥ ਸਾਜਿਆ, ਪੰਜ ਪਿਆਰਿਆਂ ਦੀ ਚੋਣ ਹੋਈ। ਗੁਰੂ ਜੀ ਨੇ 30 ਮਾਰਚ 1699 ਤੋਂ ਬਹੁਤ ਸਮਾਂ ਪਹਿਲਾਂ ਹੁਕਮਨਾਮੇ ਲਿਖਕੇ ਭੇਜ ਦਿੱਤੇ ਕਿ ਇਸ ਵਾਰ ਵੱਧ ਤੋਂ ਵੱਧ ਸੰਗਤਾਂ ਅਨੰਦਪੁਰ ਸਾਹਿਬ ਪਹੁੰਚਣ ਬੜਾ ਅਜੀਬ ਦਰਸ਼ਨ ਐ ਅੱਜ ਕਿ ਸਤਿਗੁਰਾਂ ਦੇ ਹੱਥ ਵਿੱਚ ਬਿਨ੍ਹਾਂ ਮਿਆਨ ਤੋਂ ਸ੍ਰੀ ਸਾਹਿਬ ਹੈ ਤੇ ਸਤਿਗੁਰਾਂ ਦੇ ਨੇਤਰਾਂ ਵਿੱਚ ਰਸ ਦੀ ਲਾਲੀ ਚੜ੍ਹੀ ਹੋਈ ਐ ਗੁਰੂ ਜੀ ਨੇ ਸਟੇਜ ਤੇ ਆ ਕੇ ਉੱਚੀ ਆਵਾਜ਼ ਵਿੱਚ ਇਹ ਹੋਕਾ ਮਾਰ ਦਿੱਤਾ। ਗੁਰੂ ਜੀ ਨੇ ਸੀਸ ਧਰਮ ਲੇਖੇ ਲਾਉਣਾ ਸੰਗਤਾਂ ਚੋਂ ਆ ਜੇ ਉੱਠ ਕੇ। ਭਾਈ ਦਇਆ ਰਾਮ ਲਾਹੌਰ ਖੱਤਰੀਆਂ ਦੇ ਘਰ ਜਨਮ ਸੰਗਤ ਨੂੰ ਪਿਆਰ ਨਾਲ ਪਾਸੇ ਕਰਦਾ ਹੋਇਆ ਸਟੇਜ ਕੋਲ ਆ ਨੀਵੀਂ ਪਾ ਕੇ ਹੱਥ ਜੋੜ ਕੇ ਖੜ੍ਹਾ ਹੋ ਗਿਆ।

ਗੁਰੂ ਗੋਬਿੰਦ ਸਿੰਘ:- ਬੀਰ ਰਸੀ ਆਵਾਜ਼ ਵਿੱਚ ਬੋਲੇ, ਭਾਈ ਤੂੰ ਕੌਣ ਐ?

ਭਾਈ ਦਇਆ ਰਾਮ:- ਮਹਾਰਾਜ ਜੀ ਐ ਤਾਂ ਪਤਾ ਨਹੀਂ ਮੈਂ ਕੌਣ ਹਾਂ। ਮਹਾਰਾਜ ਇਹ ਹੱਡ ਚੰਮ ਦਾ ਨਾਂ ਦਇਆ ਰਾਮ ਰੱਖ ਛੱਡਿਆ।

ਗੁਰੂ ਗੋਬਿੰਦ ਸਿੰਘ:-ਕਿਥੋਂ ਆਇਆ?

ਭਾਈ ਦਇਆ ਰਾਮ:-ਮਹਾਰਾਜ ਲਾਹੌਰ ਤੋਂ ਆਇਆ।

ਗੁਰੂ ਗੋਬਿੰਦ ਸਿੰਘ:-ਸਟੇਜ ਕੋਲ ਕੀ ਲੈਣ ਆਇਆ?

ਭਾਈ ਦਇਆ ਰਾਮ:-ਮਹਾਰਾਜ ਆਪ ਨੇ ਸੀਸ ਦੀ ਮੰਗ ਕੀਤੀ ਐ।

ਗੁਰੂ ਗੋਬਿੰਦ ਸਿੰਘ:- ਦਇਆ ਰਾਮ ਤੇਰਾ ਸੀਸ ਧੜ ਤੋਂ ਵੱਖ ਕਰ ਦੇਣਾ। ਇਉਂ ਨਾ ਸੋਚੀਂ ਕੋਈ ਮਖੌਲ ਹੈ।

ਭਾਈ ਦਇਆ ਰਾਮ:- ਦਇਆ ਰਾਮ ਨੇ ਨਾਲੇ ਸੀਸ ਝੁਕਾਇਆ ਤੇ ਕਿਹਾ ਸਤਿਗੁਰੂ ਸੀਸ ਅਮਾਨਤ ਤੁਹਾਡੀ, ਤੁਹਾਡੇ ਕੋਲ ਹਾਜ਼ਰ ਹੈ ਸਤਿਗੁਰ ਜੀ ਸੀਸ ਤਾਂ ਪਹਿਲਾਂ ਅਮਾਨਤ ਹੈ ਜਿਵੇਂ ਆਪ ਜੀ ਨੂੰ ਠੀਕ ਲੱਗੇ ਵਰਤ ਲੈਣਾ ਇਸ ਨੂੰ ਕਹਿੰਦੇ ਹਨ ਆਤਮ ਸਮਰਪਣ।

ਕੁਝ ਦੇਰ ਬਾਅਦ ਗੁਰੂ ਸਾਹਿਬ ਜੀ ਲਹੂ ਨਾਲ ਲੱਥ-ਪੱਥ ਸ੍ਰੀ ਸਾਹਿਬ ਲੈ ਕੇ ਸਟੇਜ ਤੇ ਫਿਰ ਆਏ ਤੇ ਸੀਸ ਦੀ ਮੰਗ ਕੀਤੀ ਤਾਂ ਧਰਮ ਦਾਸ ਕਿਸਾਨਾਂ ਦੇ ਘਰ ਦਾ ਜਨਮ ਦਿੱਲੀ ਤੋਂ ਉਸ ਨੇ ਸੀਸ ਦਿੱਤਾ। ਤੀਜੀ ਵਾਰ ਸੀਸ ਦੀ ਮੰਗ ਕਰਨ ਤੇ ਹਿੰਮਤ ਰਾਏ ਝਿਊਰ ਦੇ ਘਰ ਦਾ ਜਨਮ ਜਗਨਨਾਥਪੁਰੀ (ਉੜੀਸਾ) ਇਹ ਉਸ ਛੱਜ ਝੀਵਰ ਦਾ ਲੜਕਾ ਜਿਸ ਤੋਂ 8ਵੇਂ ਪਾਤਸ਼ਾਹ ਜੀ ਨੇ ਗੀਤਾ ਦੇ ਅਰਥ ਕਰਵਾਏ ਅਤੇ ਲਾਲ ਚੰਦ ਦਾ ਮਾਣ ਤੋੜਿਆ, ਚੌਥੀ ਵਾਰ ਸੀਸ ਦੀ ਮੰਗ ਕਰਨ ਤੇ ਛੀਬਿਆਂ ਦੇ ਘਰ ਦਾ ਜਨਮ ਗੁਜਰਾਤ ਦੁਆਰਕਾਪੁਰੀ, ਸੀਸ ਦੇਣ ਲਈ ਹਾਜ਼ਰ ਹੋਇਆ, ਪੰਜਵੀ ਵਾਰ ਸੀਸ ਦੀ ਮੰਗ ਕਰਨ ਤੇ ਸਾਹਿਬ ਰਾਮ ਨਾਈਆਂ ਦੇ ਘਰ ਦਾ ਜਨਮ ਬਿਦਰ ਕਰਨਾਟਕਾ ਨੇ ਆ ਸੀਸ ਭੇਂਟ ਕੀਤਾ। ਕੁੱਝ ਦੇਰ ਬਾਅਦ ਪੰਜਾਂ ਨੂੰ ਸਜਾ ਕੇ ਸਟੇਜ ਤੇ ਲੈ ਆਏ ਖੰਡੇ ਦੀ ਪਾਹੁਲ ਪੰਜਾਂ ਨੂੰ ਛਕਾਈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਹੁਣ, ਜਾਤ, ਗੋਤ, ਖਤਮ ਹੋ ਗਈ।

ਬਾਕੀ ਸਫਾ 16 'ਤੇ

# ਸੰਸਾਰ ਦੇ ਜ਼ੁਲਮ ਅਤੇ ਕੂੜ ਉੱਤੇ ਧਰਮ ਦੀ ਜਿੱਤ

ਮਾਸਟਰ ਸੰਤੋਖ ਸਿੰਘ

ਸਿੱਖ ਕੌਮ ਦੀ ਬਦਕਿਸਮਤੀ ਦਾ ਇਸ ਤੋਂ ਵੱਡਾ ਵੀ ਕੋਈ ਸਬੂਤ ਹੋ ਸਕਦਾ ਹੈ ਕਿ ਹਰ ਸਾਲ ਤਕਰੀਬਨ 40-50 ਲੱਖ ਮਨੁੱਖਾਂ ਦੇ ਇਕੱਠਾ ਤੋਂ ਬਾਅਦ ਵੀ ਕੌਮ ਦੌਂ ਡੋਲੇ ਖਾਂਦੀ ਤਕਦੀਰ ਨੂੰ ਸਵਾਰਨ ਵਾਸਤੇ ਕਦੇ ਕੋਈ ਰਣਨੀਤੀ ਹੀ ਸਾਹਮਣੇ ਨਾ ਆਈ ਹੋਵੇ? ਸਿੱਖੀ ਦੀ ਮੂਲ ਵਿਚਾਰਧਾਰਾ ਤੋਂ ਅਨਜਾਣ ਸ਼ਰਧਾਵਸ ਲੋਕਾਂ ਦੀ ਭੀੜ ਕਿਸੇ ਹੱਦ ਤੱਕ ਕਬੂਲੀ ਜਾਂ ਸਾਲਾਹੀ ਜਾ ਸਕਦੀ ਹੈ ਪਰ ਕੌਮ ਦੇ ਅਖਵਾਉਣ ਵਾਲੇ ਲੀਡਰਾਂ, ਧਾਰਮਿਕ ਚੌਧਰੀਆਂ ਅਤੇ ਬੁਧੀਜੀਵੀ ਵਰਗ ਦੀ ਧਰਮ ਦੇ ਪੱਖ ਤੋਂ ਜਿੰਮੇਵਾਰੀ ਦੀ ਮੌਜੂਦਾ ਕਾਰਗੁਜਾਰੀ ਕਿਸੇ ਤਰ੍ਹਾਂ ਵੀ ਹਜ਼ਮ ਨਹੀਂ ਹੁੰਦੀ। ਵਪਾਰਕ ਕੰਪਨੀਆਂ ਦੀਆਂ ਪ੍ਰਦਰਸ਼ਨੀਆਂ, ਖਿਡੌਣਿਆਂ ਅਤੇ ਔਰਤਾਂ ਦੇ ਹਾਰ ਸ਼ਿੰਗਾਰ ਦੇ ਹਜ਼ਾਰਾਂ ਸਟਾਲ, ਜਗ੍ਹ ਜਗ੍ਹ ਲੱਗੇ ਲੰਗਰਾਂ ਵਿੱਚੋ ਵੰਨ-ਸੁਵੰਨੀਆਂ ਸਬਜ਼ੀਆਂ ਦੀਆਂ ਮੁਕਾਬਲੇਬਾਜ਼ੀ ਦੀਆਂ ਅਨਾਊਸਮੈਟਾਂ ਧਾਰਮਿਕ ਜੋੜ ਮੇਲਿਆਂ ਦੇ ਨਾਂ ਤੇ ਹੀ ਸੁਆਲੀਆ ਚਿੰਨ੍ਹ ਲਗਾਉਂਦੀਆਂ ਹਨ। ਸਰਕਾਰਾਂ ਤਾਂ ਸਦਾ ਹੀ ਭੀੜਾਂ ਨੂਮ ਕੁਰਾਹੇ ਪਾ ਕੇ ਗੁਮਰਾਹ ਕਰਦੀਆਂ ਰਹੀਆਂ ਹਨ ਪਰ ਸਮਝ ਅਤੇ ਦਰਦ ਰੱਖਣ ਵਾਲਿਆਂ ਦਾ ਕੰਮ ਹੁੰਦਾ ਹੈ ਡੁੱਬਦੀ ਬੇੜੀ ਨੂੰ ਬਚਾਉਣ ਦਾ ਵਕਤ ਸਿਰ ਉਪਰਾਲਾ ਕਰਨਾ। ਇਸ ਤਰ੍ਹਾਂ ਦਾ ਉੱਦਮ ਤਾਂ ਅੱਜ ਬਿਲਕੁੱਲ ਨਾਂਹ ਦੇ ਬਰਾਬਰ ਹੀ ਹੈ। ਇੰਝ ਲੱਗਦਾ ਹੈ ਕਿ ਧਰਮ ਦੇ ਅਰਥ ਕੇਵਲ ਰੋਟੀ ਦੀ ਪ੍ਰਕਰਮਕਾ ਤੱਕ ਹੀ ਸੀਮਤ ਕਰ ਦਿੱਤੇ ਗਏ ਹਨ ਜਿਸ ਨਾਲ ਮਨੁੱਖਤਾ ਨੂੰ ਮਿਲੀ ਬੇਮਿਸਾਲ ਦੇਣ ਤੋਂ ਵੀ ਅਸੀਂ ਅਗਵਾਈ ਲੈਣ ਵਿੱਚ ਬਿਲਕੁੱਲ ਅਸਮਰੱਥ ਰਹੇ ਹਾਂ।

ਫਤਹਿਗੜ੍ਹ ਸਾਹਿਬ ਦੀ ਧਰਤੀ ਤੇ ਲਾਸਾਨੀ ਸ਼ਹਾਦਤ ਦੇ ਸਬੰਧ ਵਿੱਚ ਹਾਜ਼ਰੀ ਭਰ ਰਹੀ ਸੰਗਤ ਦੇ ਚਰਨਾਂ ਵਿੱਚ ਸਿਰ ਰੱਖ ਕੇ ਬੇਨਤੀ ਹੈ ਕਿ ਇਸ ਮਹਾਨ ਜੋੜ ਮੇਲੇ ਨੂੰ ਇੱਕ ਆਮ ਇਕੱਠ ਸਮਝਕੇ, ਰਸਮੀ ਮੱਥਾ ਟੇਕ ਕੇ ਅਤੇ ਲੰਗਰ ਛੱਕ ਕੇ ਹੀ ਨਾ ਚਲੇ ਜਾਣਾ। ਜਿਨ੍ਹਾਂ ਦੀ ਯਾਦ ਵਿੱਚ ਇਕਠੇ ਹੋ ਰਹੇ ਹੋ , ਉਨ੍ਹਾਂ ਦੋ ਮਾਸੂਮ ਰੂਹਾਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਨੇ ਇੱਕ ਸੁਤੰਤਰ ਜੀਵਨ ਦੇ ਹੱਕ ਵਿੱਚ ਉਸ ਵਕਤ ਦੀ ਮਜ਼ਬੂਤ ਅਤੇ ਜ਼ਾਲਮ ਸਰਕਾਰ ਦੀ ਕਚਹਿਰੀ ਵਿੱਚ ਹਰ ਤਰ੍ਹਾਂ ਦੇ ਲਾਲਚ ਅਤੇ ਡਰ ਨੂੰ ਨਕਾਰਦੇ ਹੋਏ ਜਿਸ ਪੁਖਤਾ ਸੂਝ, ਬੇਮਿਸਾਲ ਸਲੇਰੀ ਅਤੇ ਸਬਰ ਸਿਦਕ ਦੀ ਸਿਖਰ ਕਰਦਿਆਂ ਇਹ ਸ਼ਹਾਦਤ ਦਿੱਤੀ ਸੀ, ਉਸਦੀ ਮਿਸਾਲ ਰੂਹੇ ਜ਼ਮੀਨ ਤੇ ਅਜੇ ਤੱਕ ਵੇਖਣ ਸੁਣਨ ਨੂੰ ਕਿਤੇ ਨਹੀਂ ਮਿਲਦੀ ਪਰ ਜਿਸ ਢੰਗ ਨਾਲ ਸਿੱਖ ਜਗਤ ਦੀ ਬਹੁ-ਗਿਣਤੀ ਖਾਸ ਕਰਕੇ ਅਜੋਕੀ ਸਚਾਰਥੀ ਲੀਡਰਸ਼ਿਪ ਅਤੇ ਅਖੋਤੀ ਧਾਰਮਿਕ ਮੁੱਖੀਆਂ ਨੇ ਕੌਮੀ ਜ਼ਿੰਮੇਵਾਰੀ ਤੋਂ ਪਾਸਾ ਵੱਟ ਕੇ ਕੌਮ ਦੇ ਲੱਖਾਂ ਸ਼ਹੀਦਾਂ ਦੀ ਕਮਾਈ ਨੂੰ ਮਿੱਟੀ ਵਿੱਚ ਰੋਲਣ ਦਾ ਘੋਰ ਅਪਰਾਧ ਕੀਤਾ ਹੈ ਉਹ ਅਹਸਾਨ-ਫਰਾਮੋਸ਼ੀ ਵੀ ਬੇਮਿਸਾਲ ਹੀ ਹੈ।

ਅੱਜ ਅਗਰ ਸਿੱਖ ਇਤਿਹਾਸ ਹੁਰਮਤਿ ਸਿਧਾਂਤ ਅਤੇ ਅਜੋਕੀ ਸਿੱਖ ਜੀਵਨ ਜਾਂਚ ਨੂੰ ਸਾਹਮਣੇ ਰੱਖ ਕੇ ਓਪਰੀ ਨਜ਼ਰੇ ਵੀ ਤਕੀਏ ਤਾਂ ਲੱਖਾਂ ਸਿਰਾਂ ਦੀਆਂ ਕੁਰਬਾਨੀਆਂ ਨਾਲ ਸਿਰਜੇ ਇਸ ਸਿੱਖ ਇਤਿਹਾਸ ਅਤੇ ਗੁਰਮਤਿ ਵਿਚਾਰਧਾਰਾ ਨਾਲ ਸ਼ਰਮਨਾਕ ਮਜ਼ਾਕ ਤੋਂ ਸਿਵਾਏ ਹੋਰ ਕੁਝ ਵੀ ਨਜ਼ਰ ਨਹੀਂ ਆਉਂਦਾ। ਜਿਸਦਾ ਮੁੱਖ ਰੂਪ ਵਿੱਚ ਬੇਕਾਬੂ ਹੋਇਆ ਨਸ਼ਿਆਂ ਦਾ ਹੜ੍ਹ ਕੇਸ ਕਤਲ ਕਰਨ ਦੀ ਬੇਰਹਿਮ ਲਹਿਰ, ਸਭਿਆਚਾਰ ਦੇ ਨਾਂ ਤੇ ਲੱਚਰਪੁਣਾ ਜਿਉਂਦੇ ਜਾਗਦੇ ਸਬੂਤ ਹਨ।

ਸਰਹੰਦ ਦਾ ਇਹ ਖੂਨੀ ਸਾਕਾ ਅਕਾਲ ਪੁਰਖ ਨੇ ਬਖ਼ਸ਼ਿਸ਼ ਕਰਕੇ ਆਪ ਪ੍ਰਵਾਨ ਚੜਾਇਆ ਸੀ ਜਿਸ ਵਿੱਚ ਗੁਰਮਤਿ ਮਾਰਗ ਤੇ ਚਲਦਿਆਂ ਸੰਸਾਰ ਦੇ ਕੂੜ ਅਤੇ ਜ਼ੁਲਮ ਉੱਤੇ ਧਰਮ ਦੀ ਮੁਕੰਮਲ ਜਿੱਤ ਸੀ। ਦੋਹਾਂ ਹੀ ਰੂਹਾਂ ਨੇ ਕੁਰਬਾਨੀ ਵਾਸਤੇ ਉਮਰਾਂ ਦੇ ਤਕਾਜ਼ਿਆਂ ਨੂੰ ਗਲਤ ਸਾਬਤ ਕਰਦਿਆਂ ਸਿਰਜਣਹਾਰ ਦੇ ਹੁਕਮ ਮੁਤਾਬਿਕ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਆਰੰਭੇ ਅਤੇ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਵੱਲੋਂ ਪ੍ਰਚੰਡ ਕੀਤੇ ਸਤਿਯੁੱਗ ਦੇ ਮਿਸ਼ਨ ਦੀ ਪੂਰਤੀ ਵਾਸਤੇ ਆਪਣੇ ਸਰੀਰ ਦੀ ਮਸ਼ਾਲ ਵਿੱਚ ਆਪਣਾ ਖੂਨ ਜਲਾ ਕੇ ਅਤਿ ਬਿਖਮ ਅਤੇ ਅੰਧੇਰ ਮਾਰਗ ਨੂੰ ਰੌਸ਼ਨ ਕੀਤਾ। ਆਪਣੇ ਜੀਵਨ ਦੀ ਅਹੂਤੀ ਨਾਲ ਮਨੁੱਖੀ ਜੀਵਨ ਦੀ ਸਦੀਵੀ ਆਜ਼ਾਦੀ ਦੀ ਜ਼ਾਮਨੀ ਭਰ ਕੇ ਸੰਸਾਰ ਦੇ ਇਤਿਹਾਸ ਵਿੱਚ ਆਪਣੀ ਕਿਸਮ ਦਾ ਪਹਿਲਾ ਮੀਲ ਪੱਥਰ ਸਥਾਪਿਤ ਕੀਤਾ। ਸਿੱਖਾਂ ਦੀ ਆਬਾਦੀ ਭਾਰਤ ਦੀ ਸਮੁੱਚੀ ਆਬਾਦੀ ਦਾ ਡੇਢ ਫੀਸਦੀ ਹੋਣ ਦੇ ਬਾਵਜੂਦ ਵੀ ਹਿੰਦੋਸਤਾਨ ਦ ਆਜ਼ਾਦੀ ਵਾਸਤੇ ਸਿੱਖਾਂ ਦੀਆਂ ਕੁਰਬਾਨੀਆਂ ਦਾ ਉਨਾਨਵੇਂ ਫੀਸਦੀ ਹੋਣਾ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਇਸ ਆਜ਼ਾਦੀ ਦੀ ਅਸਲ ਆਧਾਰ ਗੁਰੂ ਪੰਥ ਵੱਲੋਂ ਬਖਸ਼ੀਆਂ ਲੱਖਾਂ ਸ਼ਹਾਦਤਾਂ ਦੇ ਨਾਲ ਇਹ ਲਾਸਾਨੀ ਸ਼ਹਾਦਤ ਹੀ ਸੀ ਜਿਸ ਦੇ ਨਤੀਜੇ ਮੁਗਲ ਰਾਜ ਅਤੇ ਹੋਰ ਜ਼ਾਲਮ ਹਕੂਮਤਾਂ ਦੀਆਂ ਜੜ੍ਹਾਂ ਕੱਟਣ ਵਿੱਚ ਨਿਕਲੇ। ਪਰ ਅਫਸੋਸ ਹੈ ਕਿ ਇੱਕ ਪਾਸੇ ਇਸ ਆਜ਼ਾਦੀ ਰਾਹੀਂ ਮਿਲੀ ਇੱਜ਼ਤ ਅਤੇ ਸ਼ਾਨ ਦੀ ਜ਼ਿੰਦਗੀ ਨੂੰ ਐਸ਼ੋ-ਆਰਾਮ ਵਿੱਚ ਗਲਤਾਨ ਕਰਕੇ ਆਪਣੇ ਪੁਰਖਿਆਂ ਦੀਆਂ ਕੀਤੀਆਂ ਕੁਰਬਾਨੀਆਂ ਨਾਲ ਰੱਜ ਕੇ ਬੇ-ਇਨਸਾਫੀ ਕਰ ਰਹੇ ਹਾਂ ਦੂਸਰਾ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਆਪਣੇ ਹੱਥੀਂ ਮੁਸੀਬਤਾਂ ਭਰਿਆ ਅੰਨ੍ਹਾ ਭਵਿੱਖ ਵੀ ਤਿਆਰ ਕਰ ਰਹੇ ਹਾਂ। ਸਿੱਖ ਇਤਿਹਾਸ ਅਤੇ ਗੁਰਮਤਿ ਸਿਧਾਂਤ ਨੂੰ ਸਾਹਮਣੇ ਰੱਖਦਿਆਂ ਅਜੋਕੀ ਜੀਵਨ-ਜਾਚ ਦੀ ਪੜਚੋਲ ਕਰਦੇ ਹੋਏ ਘੱਟੋ-ਘੱਟ ਗੁਰਮਤਿ ਮਾਰਗ ਦੇ ਪਾਂਧੀਆਂ ਵੱਲੋਂ ਡੂੰਘੀ ਵਿਚਾਰ ਕਰਨੀ ਲਾਜ਼ਮੀ ਬਣਦੀ ਹੈ। ਸਰਬ-ਸਾਂਝੀਵਾਲਤਾ, ਨਿਰਵੈਰਤਾ, ਨਿਰਭੈਤਾ, ਕਿਰਤ ਕਰਨ, ਵੰਡ-ਛੱਕਣ, ਦਸਵੰਧ ਕੱਢਣ ਦਾ ਉਪਦੇਸ਼ ਦੇਂਦਾ, ਜਾਤ-ਪਾਤ, ਛੂਆਛਾਤ, ਕਰਮਕਾਂਡ ਅਤੇ ਮਨੁੱਖਾਂ ਦੀ ਮਨੁਖਾਂ ਰਾਹੀਂ ਗੁਲਾਮੀ ਦਾ ਵਿਰੋਧ ਕਰਦਾ, ਸ਼ਬਦ ਗੁਰੂ ਦੇ ਲੜ ਲਗਾ ਕੇ ਭੇਖੀ ਠੱਗਾਂ ਤੋਂ ਮੁਕਤ ਕਰਦਾ, ਸਦੀਆਂ ਤੋਂ ਕੁਚਲੀ ਜਾ ਰਹੀ ਨਾਰੀ ਜਾਤੀ ਨੂੰ ਵਿਸ਼ੇਸ਼ ਸਨਮਾਨ ਦੇ ਕੇ ਮਨੁੱਖੀ ਅਧਿਕਾਰਾਂ ਦੀ ਰਾਖੀ ਅਤੇ ਪੂਰਤੀ ਕਰਦਾ, ਬਾਣੀ ਦੇ ਅਥਾਹ ਸਾਗਰ ਰਾਹੀਂ ਜੀਵਨ ਦੇ ਹਰ ਪੱਖ ਦੀ ਸੋਝੀ ਬਖਸ਼ਦਾ, ਜੀਵਨ ਦੇ ਹਰ ਮੁਕਾਮ ਤੇ "ਨਾਨਕ ਨਾਮ ਚੜ੍ਹਦੀ ਕਲਾ ਤੇਰੈ ਭਾਣੈ ਸਰਬੱਤ ਦਾ ਭਲਾ" ਦੇ ਮਹਾਨ ਬੋਲਾਂ ਰਾਹੀਂ ਸਾਰੇ ਸੰਸਾਰ ਦੇ ਸੁੱਖ-ਸ਼ਾਂਤੀ ਦੀ ਜਾਮਨੀ ਭਰਦਾ ਇਹ ਗੁਰਮਤਿ ਮਾਰਗ ਸੰਸਾਰ ਦੀਆਂ ਸਿਰਮੌਰ ਸੱਭਿਅਤਾਵਾਂ ਦਾ ਤੱਤ ਸਾਰ ਹੈ।

ਮੁਆਫ ਕਰਨਾ! ਬਾਣੀ ਦੇ ਭੈਅ ਅਦਬ ਤੋਂ ਦੂਰ ਜਾ ਰਹੇ ਵੀਰੋ ਅਤੇ ਭੈਣੋ ਕੇਸ ਕਤਲ ਕਰ ਚਿਹਰੇ ਨੂੰ ਕਰੂਪ ਕਰਕੇ, ਆਪ ਨਸ਼ਿਆਂ ਦੀ ਭੇਂਟ ਚੜ੍ਹਕੇ ਬਾਕੀ ਪਰਿਵਾਰਾਂ ਨੂੰ ਨਰਕ ਦਾ ਜੀਵਣ ਜਿਊਣ ਲਈ ਮਜ਼ਬੂਰ ਕਰਕੇ ਅਤੇ ਸੈਂਕੜੇ ਸਾਲਾਂ ਦੀ ਅਤਿ ਕਠਿਨ ਘਾਲਣਾ ਤੋਂ ਬਾਅਦ ਹੋਂਦ ਵਿੱਚ ਆਏ ਸਿੱਖ ਸੱਭਿਆਚਾਰ ਨੂੰ ਹਰ ਪੱਖ ਤੋਂ ਦਾਗਦਾਰ ਕਰਕੇ ਕਿਹੜੀ ਸਭਿਅਤਾ ਨੂੰ ਰੋਸ਼ਨ ਕਰਨ ਜਾ ਰਹੇ ਹਾਂ? ਅੱਜ ਸਾਨੂੰ ਕੌਮ ਦੀ ਅਧੋਗਤੀ ਦਾ ਕੋਈ ਅਫਸੋਸ ਨਹੀਂ ਹੈ ਇਸ ਕਰਕੇ ਹੀ ਭਵਿੱਖ ਵਿੱਚ ਕਿਸੇ ਕੌਮੀ ਨੀਤੀ ਦਾ ਖਿਆਲ ਤੱਕ ਨਹੀਂ ਹੈ। ਪਰ ਆਪਣੇ ਫਰਜ਼ ਦੀ ਪੂਰਤੀ ਕਰਦੇ ਹੋਏ ਆਪ ਜੀ ਨੂੰ ਫਿਰ ਸੁਚੇਤ ਕਰ ਰਹੇ ਹਾਂ ਕਿ ਕੌਮ ਦੀ ਅੱਤ ਮਾੜੀ ਦਸ਼ਾ "ਭਰਿ ਸਰਵਰਿ ਜਬ੍ਹ ਉਛਲੈ ਤਬ੍ਹ ਤਰਣ ਦੁਹੇਲਾ" ਵਾਲੀ ਹਾਲਤ ਦੇ ਬਹੁਤ ਨੇੜੇ ਪਹੁੰਚ ਚੁੱਕੀ ਹੈ।

ਤਿੰਨ ਸਦੀਆਂ ਪਹਿਲਾਂ ਜ਼ੁਲਮ ਨੂੰ ਰੋਕਣ ਲਈ ਇਹ ਲਾਸਾਨੀ ਸ਼ਹਾਦਤਾਂ ਦੇਣ ਵਾਸਤੇ ਜੋ ਸਾਧਨ ਪ੍ਰੇਰਨਾ ਸ੍ਰੋਤ ਬਣੇ ਸਨ ਅੱਜ ਵੀ ਉਹਨਾਂ ਸਾਧਨਾਂ ਦਾ ਹੀ ਆਸਰਾ ਲੈਣਾ ਪਵੇਗਾ। ਛੇ ਅਤੇ ਅੱਠ ਸਾਲ ਦੇ ਮਾਸੂਮ ਦੀ ਸ਼ਹਾਦਤ ਦੇ ਪਿੱਛੇ ਸਾਰੀ ਕਲਾ ਅਕਾਲ ਪੁਰਖ ਦੇ ਪ੍ਰਗਟ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਹੀ ਵਰਤੀ ਸੀ। ਇਸ ਅਦੁੱਤੀ ਕਲਾ ਨੂੰ ਸ਼ਬਦਾ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ ਪਰ ਤੁੱਛ ਬੁੱਧੀ ਅਨੁਸਾਰ ਬੇਨਤੀ ਹੈ ਕਿ ਨਿਰੰਤਰ ਬਾਣੀ ਪੜ੍ਹਦਿਆਂ ਸੁਣਦਿਆਂ ਅਤੇ ਵਿਚਾਰਦਿਆਂ ਪ੍ਰਮਾਤਮਾ ਦੇ ਅਨੰਤ ਗੁਣਾਂ ਰਾਹੀਂ ਮਨੁੱਖ ਦੇ ਹਿਰਦੇ ਅੰਦਰ ਇੱਕ ਐਸਾ ਵਾਤਾਵਰਣ ਪੈਦਾ ਹੋ ਜਾਂਦਾ ਹੈ ਕਿ ਪ੍ਰਭੂ ਰਸ ਦੀ ਖਿੱਚ ਹੋਣ ਕਰਕੇ ਮਨ ਵਿਕਾਰਾਂ ਵੱਲ ਰੁਖ ਹੀ ਨਹੀਂ ਕਰਦਾ। ਸਰਬ ਸ਼ਕਤੀਮਾਨ ਦੇ ਧਿਆਨ ਅਤੇ ਰਸ ਵਿੱਚ ਪੈਦਾ ਹੋਏ ਟਿਕਾਓ ਵਿੱਚ ਮਨੁੱਖ ਮੌਤ ਦੇ ਭੈਅ ਤੋਂ ਉੱਪਰ ਉੱਠ ਕੇ ਪਰ ਉਪਕਾਰ ਦੇ ਝਰਨੇ ਦੀ ਤਰ੍ਹਾਂ ਵਹਿ ਤੁਰਦਾ ਹੈ। ਗੁਰਬਾਣੀ ਨਾਲੋ ਨਾਲ ਹਰ ਪਲ ਪਰਮਾਤਮਾ ਦੀ ਮਹਿਮਾ ਦੇ ਗੀਤ ਅਲਾਪਦੀ ਮਨੁੱਖੀ ਮਨ ਨੂੰ ਅਡੋਲਤਾ ਬਖ਼ਸ਼ਦੀ ਦਾਤਾਰ ਦੇ ਦਰ ਤੱਕ ਪਹੁੰਚਣ ਦਾ ਮਾਰਗ ਦਰਸ਼ਨ ਕਰਦੀ ਜਾਂਦੀ ਹੈ। ਦਰ ਤੇ ਪਹੁੰਚ ਕੇ ਮਨੁੱਖਾਂ ਬੂੰਦ ਆਪਣੇ ਮੂਲ ਸਾਗਰ ਵਿੱਚ ਲੀਨ ਹੋਕੇ ਉਸਦਾ ਰੂਪ ਹੀ ਹੋ ਨਿਬੜਦੀ ਹੈ। ਫਿਰ "ਹਰਿ ਕਾ ਭਗਤ ਸੁ ਹਰਿ ਹੀ ਜੇਹਾ" ਵਾਲੀ ਬਿਰਤੀ ਨੂੰ ਨਾ ਕੋਈ ਬਾਬਰ ਦੀ ਜੇਲ੍ਹ ਨਾ ਕੋਈ ਤੱਤੀ ਤਵੀ, ਨਾ ਚਾਂਦਨੀ ਚੌਕ ਦੀ ਹਕੂਮਤ, ਨਾ ਉਬਲਦੀ

ਦੇਗ, ਨਾ ਬੰਦ-ਬੰਦ ਕੱਟਣ ਦਾ ਹੁਕਮ, ਨਾ ਚਮਕੌਰ ਦੀ ਗੜ੍ਹੀ ਦੁਆਲੇ ਦੀ ਦਸ ਲੱਖ ਫੌਜ ਅਤੇ ਨਾ ਹੀ ਕੋਈ ਸਰਹੰਦ ਦੀ ਦੀਵਾਰ ਡੋਲਣ ਵਾਸਤੇ ਮਜ਼ਬੂਰ ਕਰ ਸਕਦੀ ਹੈ।

ਇਨਸਾਨੀਅਤ ਦੇ ਦਰਦਮੰਦੋ, ਉਮਰਾਂ ਦੇ ਤਕਾਜ਼ਿਆਂ ਤੋਂ ਦੂਰ ਪਰ੍ਹੇ ਮਨੁੱਖੀ ਸਬਰ ਸਿਦਕ ਦੀ ਆਖਰੀ ਹੱਦ ਨੂੰ ਪਾਰ ਕਰਦੀ, ਇੱਕ ਮਜ਼ਬੂਤ ਬਾਦਸ਼ਾਹੀ ਦਾ ਸਿਰ ਨਿਵਾਉਂਦੀ ਅਤੇ ਧਰਮ ਦੀ ਆੜ ਵਿੱਚ ਪਾਖੰਡੀਆਂ ਵੱਲੋਂ ਫੋਕੇ ਫਤਵਿਆਂ ਨੂੰ ਠੀਕਰੀਆਂ ਕਰਦੀ ਇਸ ਬੇਮਿਸਾਲ ਸ਼ਹਾਦਤ ਤੇ ਮਾਣ ਕਰਦਿਆਂ ਆਪ ਜੀ ਦੇ ਚਰਨਾਂ ਵਿੱਚ ਬੇਨਤੀ ਕਰਦੇ ਹਾਂ ਕਿ ਕੇਵਲ ਇਕੋ ਅਕਾਲ ਪੁਰਖ ਦਾ ਓਟ ਆਸਰਾ ਮੰਨਕੇ, ਹਰ ਮੁਕਾਮ ਤੇ ਗੁਰਬਾਣੀ ਤੋਂ ਅਗਵਾਈ ਲੈ ਕੇ, ਆਪਣੇ ਨਿਵੇਕਲੇ ਸਿੱਖੀ ਸਰੂਪ ਨੂੰ ਕਾਇਮ ਰੱਖਦੇ ਹੋਏ ਮਾਇਆ ਦੇ ਬੇ-ਲੋੜੇ ਪ੍ਰਭਾਵ ਅਤੇ ਸੰਸਾਰ ਦੇ ਵਕਤੀ ਨਸ਼ਿਆਂ ਤੋਂ ਆਪ ਬਚ ਕੇ ਆਪਣੇ ਆਲੇ-ਦੁਆਲੇ ਨੂੰ ਬਚਾਉਣ ਦਾ ਵੀ ਨਿੱਗਰ ਯਤਨ ਕਰੋ।

ਵੱਖੋ ਵੱਖਰੀਆਂ ਸੰਸਥਾਵਾਂ ਵਿੱਚ ਵਿਚਰਦੇ ਹੋਏ ਵੀ ਆਪਸੀ ਤਾਲਮੇਲ ਰਾਹੀਂ ਕੌਮੀ ਸੋਚ ਅਤੇ ਕੌਮੀ ਸਾਂਝ ਨੂੰ ਕਾਇਮ ਰੱਖਕੇ ਆਪਣੇ ਅਮੀਰ ਇਤਿਹਾਸ ਨਾਲ ਰੂ-ਬ-ਰੂ ਹੁੰਦੇ ਗੁਰਮਤਿ ਸਿਧਾਂਤ ਨੂੰ ਆਪ ਦ੍ਰਿੜ ਕਰਕੇ ਇਸ ਦੇ ਪ੍ਰਚਾਰ ਅਤੇ ਪਸਾਰ ਵਾਸਤੇ ਆਪਣੇ ਜੀਵਨ ਵਿੱਚੋਂ ਆਪਣੀਆਂ ਆਂਉਣ ਵਾਲੀਆਂ ਨਸਲਾਂ ਵਾਸਤੇ ਸਮਾਂ ਜਰੂਰ ਕੱਢੋ।

ਆਓ! ਗੁਰੂ ਪਾਤਸ਼ਾਹ ਦੇ ਬਚਨਾਂ ਦਾ ਓਟ ਆਸਰਾ ਲੈ ਕੇ ਸੰਸਾਰ ਵਿੱਚ ਪਈ ਵਿਕਾਰਾਂ ਦੀ ਅੱਗ ਨਾਲ ਲੋਹਾ ਲੈਂਦੇ ਕੁੱਲ ਜਗਤ ਵਿੱਚ ਸਦੀਵੀ ਸ਼ਾਂਤੀ ਅਤੇ ਆਜ਼ਾਦੀ ਦੇ ਗੁਰੂ ਕਾਜ ਨੂੰ ਅੱਗੇ ਤੋਰਨ ਲਈ ਯੋਗਦਾਨ ਪਾ ਕੇ ਇਸ ਲਾਸਾਨੀ ਸ਼ਹਾਦਤ ਦਾ ਅਸਲ ਮਨੋਰਥ ਹਾਸਲ ਕਰਦੇ ਹੋਏ ਸੱਚ ਅਤੇ ਇਨਸਾਫ ਦੇ ਮੁਦਈ ਹੋਣ ਦਾ ਮਾਣ ਹਾਸਲ ਕਰੀਏ।

ੴ ੴ ੴ

---

ਸਫਾ 13 ਦਾ ਬਾਕੀ

ਹੁਣ ਸਾਰੇ ਸਿੱਖ ਖਾਲਸੇ ਬਣ ਗਏ। ਸੰਗਤਾਂ ਹੈਰਾਨ ਹੋ ਗਈਆਂ ਦਸਮੇਂ ਪਾਤਿਸ਼ਾਹ ਜੀ ਸਟੇਜ ਤੋਂ ਛਾਲ ਮਾਰ ਕੇ ਥੱਲੇ ਉੱਤਰ ਆਏ। ਗੁਰੂ ਜੀ:- ਪੰਜਾਂ ਅੱਗੇ ਹੱਥ ਜੋੜਕੇ ਕਹਿਣ ਲੱਗੇ ਮੈਨੂੰ ਵੀ ਸਿੱਖ ਸਜਾਉ।

ਸਿੱਖ (ਪੰਜ ਪਿਆਰੇ):- ਪਾਤਿਸ਼ਾਹ ਇਹ ਕਿਵੇਂ ਹੋ ਸਕਦੈ?

ਗੁਰੂ ਜੀ:- ਗੁਰੂ ਜੀ ਕਹਿਣ ਲੱਗੇ ਇਹੀ ਹੁਕਮ ਹੈ ਅਕਾਲ ਪੁਰਖ ਵਾਹਿਗੁਰੂ ਦਾ ਸੋ ਦਸਮੇਂ ਪਾਤਿਸ਼ਾਹ ਵੀ ਅੰਮ੍ਰਿਤ ਛਕਿਆ ਇਹ ਰੱਬੀ ਹੁਕਮ ਮੁਤਾਬਿਕ ਧਰਮ ਜਗਤ ਵਿੱਚ ਇੱਕ ਕ੍ਰਾਂਤੀ ਸੀ। ਗੁਰੂ ਜੀ ਕਹਿਣ ਲੱਗੇ ਹੀ ਵੱਡੇ ਹੁੰਦੇ ਹਨ। ਮਹਾਨ ਸਿਧਾਂਤ ਨਾਲ ਜੁੜੀ ਸੰਗਤ ਹੋਵੇ ਇਸ ਤੋਂ ਵੱਡੀ ਸ਼ਕਤੀ ਕੋਈ ਨਹੀਂ ਹੈ।

ਸਿੰਘਾਂ ਨੇ ਜਦੋਂ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਸੀ ਕਿ ਕਿਹੜੀ ਸ਼ਕਤੀ ਵਿੱਚ ਵਿਸ਼ਵਾਸ ਰੱਖਦੇ ਹੋ ਨਾ। ਗੁਰੂ ਜੀ ਨੇ ਵੀ ਇਹੀ ਕਿਹਾ:- ਗੁਰੂ ਸੰਗਤ ਬਾਣੀ ਬਿਨ੍ਹਾਂ, ਦੂਜੀ ਓਟ ਨਹੀਂ ਹੋ ਗਈ ਇਸ ਲਈ ਗੁਰਬਾਣੀ ਫਲਸਫਾ, ਤੇ ਗੁਰਬਾਣੀ ਨਾਲ ਜੁੜੀ ਸੰਗਤ ਹੋਵੇ ਹੰਕਾਰ ਬਿਲਕੁੱਲ ਨਹੀਂ। ਚਮਕੌਰ ਸਾਹਿਬ ਦੀ ਗੜੀ ਵਿੱਚ ਜਦੋਂ ਸਿੱਖਾਂ ਨੇ ਕਿਹਾ ਕਿ ਪਾਤਿਸ਼ਾਹ ਜੀ ਗੜੀ ਛੱਡ ਜਾਉ ਅਸੀਂ ਸਹੀਦੀਆਂ ਪਾਵਾਂਗੇ, ਤੁਸੀਂ ਸਾਡੇ ਵਰਗੇ ਹੋਰ ਪੈਦਾ ਕਰ ਲਵੋਗੇ ਤਾਂ ਗੁਰੂ ਜੀ ਨੇ ਉਸੇ ਸਮੇਂ ਕਿਹਾ ਖਾਲਸਾ ਜੀ ਸੱਤ ਬਚਨ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਹੀ ਇਕ ਐਸੇ ਸੂਰਬੀਰ ਸਨ। ਜਿਨ੍ਹਾਂ ਨੇ ਇੰਨ੍ਹਾਂ ਪੰਜਾਂ ਤੇ ਕਾਬੂ ਪਾਇਆ। ਸਾਨੂੰ ਵੀ ਇਸ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਕਿ ਕਿਸੇ ਵੀ ਚੀਜ਼ ਦਾ ਮੋਹ ਨਾ ਕਰੀਏ। ਮਾਇਆ ਨਾਲ ਪਿਆਰ ਨਾ ਕਰੀਏ, ਮਾਇਆ ਕੇਵਲ ਸਾਡੇ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਇੱਕ ਸਾਧਨ ਹੈ ਇਸ ਨੂੰ ਨਿਸ਼ਾਨਾ ਨਾ ਬਣਾਈਏ।

ਸਤਿਗੁਰ ਸ੍ਰੀ ਗ੍ਰੰਥ ਸਾਹਿਬ ਜੀ ਦੇ ਚਰਨਾਂ 'ਚ ਅਰਦਾਸ ਕਰੀਏ ਕਿ ਸਤਿਗੁਰ ਜੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚਾ ਕੇ ਰੱਖਣ, ਆਪ ਜੀ ਦੀ ਬਾਣੀ ਵਰਗਾ ਜੀਵਨ ਆਪ ਜੀ ਵਰਗਾ ਸੁਭਾਉ ਬਖ਼ਸ਼ਿਸ਼ ਕਰਨਾ ਐਸੇ ਗੁਰਮੁਖ ਪਿਆਰਿਆਂ ਨਾਲ ਮੇਲ ਕਰਵਾਉਣਾ ਜਿਨ੍ਹਾਂ ਨਾਲ ਮਿਲ ਕੇ ਸਾਡਾ ਇਹ ਮਨੁੱਖਾ ਜਨਮ ਸਫਲਾ ਹੋ ਜਾਵੇ।

ੴ ੴ ੴ

*9876262642*

# ਵਾਹੁ ਵਾਹੁ ਗੋਬਿੰਦ ਸਿੰਘ

## (ਜੀਵਨ ਘਟਨਾਵਾਂ ਤੇ ਪ੍ਰੇਰਨਾਵਾਂ)

ਰੇਣੂਕਾ ਸਰਬਜੀਤ ਸਿੰਘ

ਵਿਗਿਆਨ ਦੇ ਦੋ ਹਿੱਸੇ ਮੰਨੇ ਜਾਂਦੇ ਹਨ-ਮੁੱਢਲੇ ਜਾਂ ਬੇਸਿਕ ਵਿਗਿਆਨ ਅਤੇ ਵਰਤੋਂ ਜਾਂ ਐਪਲਾਈਡ ਵਿਗਿਆਨ। ਬੇਸਿਕ ਵਿਗਿਆਨ ਐਸੀਆਂ ਖੋਜਾਂ ਕਰਦਾ ਹੈ ਜੋ ਸ਼ਾਇਦ ਸਾਡੇ ਰੋਜ਼ਾਨਾ ਜੀਵਨ ਵਿੱਚ ਦੂਰ ਤੱਕ ਹੀ ਸੰਬੰਧਿਤ ਹੁੰਦੀਆਂ ਹਨ, ਪਰ ਅਪਲਾਈਡ ਵਿਗਿਆਨ ਐਸਾ ਵਿਗਿਆਨ ਹੈ ਜੋ ਬੇਸਿਕ ਬਿਗਿਆਨ ਦੀਆਂ ਖੋਜਾਂ ਤੋਂ ਐਸੀਆਂ ਚੀਜ਼ਾਂ ਬਣਾਉਂਦਾ ਹੈ ਜੋ ਸਾਡੇ ਜੀਵਨ ਨੂੰ ਸੁਖਾਲਾ ਬਣਾਉਂਦੀਆਂ ਹੁੰਦੀਆਂ ਹਨ।

ਇੰਝ ਇਤਿਹਾਸ ਦੇ ਵੀ ਦੋ ਹਿੱਸੇ ਮੰਨੇ ਜਾ ਸਕਦੇ ਹਨ-ਬੇਸਿਕ ਇਤਿਹਾਸ ਅਤੇ ਅਪਲਾਈਡ ਇਤਿਹਾਸ। ਬੇਸਿਕ ਇਤਿਹਾਸ ਵਿੱਚ ਅਸੀਂ ਕੇਵਲ ਘਟਨਾਵਾਂ ਬਾਰੇ ਚਰਚਾ ਕਰਦੇ ਹਾਂ। ਉਨ੍ਹਾਂ ਦੇ ਪਾਤਰ, ਸਮਾਂ, ਘਟਨਾਕ੍ਰਮ ਆਦਿ ਹੀ ਮੁੱਖ ਬਿੰਦੂ ਹੁੰਦੇ ਹਨ, ਪਰ ਅਪਲਾਈਡ ਇਤਿਹਾਸ ਵਿੱਚ ਅਸੀਂ ਘਟਨਾਵਾਂ ਤੋਂ ਪ੍ਰੇਰਨਾਵਾਂ ਲੈਣ ਦੀ ਗੱਲ ਕਰਦੇ ਹਾਂ। ਘਟਨਾਦਾ ਸਮਾਂ, ਪਾਤਰ ਅਤੇ ਘਟਨਾਕ੍ਰਮ ਤੇ ਬਹਿਸ ਕਰਨ ਨਾਲੋਂ ਉਸ ਤੋਂ ਮਿਲਦੀਆਂ ਸਿੱਖਿਆਵਾਂ ਸਾਡਾ ਕੇਂਦਰ ਹੁੰਦੀਆਂ ਹਨ। ਇਹ ਸਿੱਖਿਆਵਾਂ ਅੱਜ ਸਾਡੇ ਜੀਵਨ ਨੂੰ ਸਦ-ਸਦਾ ਖੁਸ਼ੀਆਂ ਖੇੜੇ ਤੇ ਅਰਥ ਭਰਪੂਰ ਬਣਾ ਸਕਦੀਆਂ ਹਨ। ਇੰਝ ਅਸੀਂ ਕਹਿ ਸਕਦੇ ਹਾਂ ਗੁਰੂ ਇਤਿਹਾਸ ਪੜ੍ਹਨ-ਸੁਣਨ ਦੇ ਦੋ ਢੰਗ ਹਨ:-

1. ਘਟਨਾਵਾਂ ਦੀ ਜਾਣਕਾਰੀ ਲੈਣੀ। ਇਤਿਹਾਸਕ ਦਿਹਾੜੇ, ਸੰਨ ਆਦਿ ਪਤਾ ਕਰਨੇ। ਕਿਸ ਦਾ ਕਿਸ ਨਾਲ ਕੀ ਰਿਸ਼ਤਾ ਸੀ? ਕਿਸ-ਕਿਸ ਨੇ ਕੀ-ਕੀ ਕੀਤਾ? ਇਸਨੂੰ ਕੇਵਲ ਜਾਣਕਾਰੀ ਕਿਹਾ ਜਾਵੇਗਾ। ਅੱਜ ਸਾਡਾ ਬਹੁਤਾ ਸਾਹਿਤ ਕੇਵਲ ਜਾਣਕਾਰੀਆਂ ਹੀ ਦੇ ਰਿਹਾ ਹੈ।

2. ਘਟਨਾਵਾਂ ਤੋਂ ਸੇਧ, ਪ੍ਰੇਰਣਾ ਲੈਣੀ, ਗੁਰੂ ਸਾਹਿਬ ਦੀ ਜੀਵਨ ਸਿਖਿਆ ਤੋਂ ਅੱਜ ਅਸੀਂ ਆਪਣਾ ਜੀਵਨ ਕਿਵੇਂ ਸੁਧਾਰ ਸਕਦੇ ਹਾਂ? ਗੁਰੂ ਕਾਲ ਦੀਆਂ ਘਟਨਾਵਾਂ ਤੋਂ ਸਰਬ ਕਾਲੀ, ਸਰਬ ਸਮੇਂ ਲਈ ਸੱਚੇ ਸਿਧਾਂਤ ਲੱਭਣੇ ਅਤੇ ਨਾਲ ਗੁਰੂ ਤੇ ਭਰੋਸਾ ਹੋਰ ਦ੍ਰਿੜ ਕਰਨਾ। ਇਸਨੂੰ ਪ੍ਰੇਰਣਾਮਈ ਤੇ ਅਨੰਦ ਮਈ ਢੰਗ ਕਿਹਾ ਜਾਵੇਗਾ। ਆਓ! ਦਸਵੇਂ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ ਤੋਂ ਕੁਝ ਪ੍ਰੇਰਨਾਵਾਂ ਸਾਂਝੀਆਂ ਕਰੀਏ:-

### *ਛੋਟੀ ਉਮਰੇ ਮੁਸੀਬਤਾਂ:-*

*ਘਟਨਾ:-* ਬਾਲਕ ਗੋਬਿੰਦ ਰਾਏ ਦੀ ਉਮਰ ਕੇਵਲ 9 ਸਾਲ ਦੀ ਸੀ ਜਦ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਹੋਈ।

*ਪ੍ਰੇਰਣਾ:-* ਏਨੀ ਛੋਟੀ ਉਮਰੇ ਸਿਰ ਤੋਂ ਬਾਪ ਦਾ ਸਾਇਆ ਉਠ ਜਾਣਾ, ਪਰ ਫਿਰ ਵੀ ਆਪਣੇ ਮਿਥੇ ਨਿਸ਼ਾਨੇ ਵੱਲ ਕਾਰਜਸ਼ੀਲ ਰਹਿਣਾ॥ ਪਾਤਸ਼ਾਹ ਦਾ ਜੀਵਨ ਸਾਨੂੰ ਪ੍ਰੇਰਣਾ ਕਰਦਾ ਹੈ ਕਿ ਜੇਕਰ ਸਾਡੇ ਪਰਿਵਾਰ ਵਿੱਚ ਐਸੀ ਗੱਲ ਬਣ ਆਵੇ ਕਿ ਵਾਹਿਗੁਰੂ ਦੇ ਹੁਕਮ ਵਿੱਚ ਮਾਤਾ-ਪਿਤਾ ਦਾ ਸਾਇਆ ਨਾ ਰਹੇ ਤਾਂ ਵੀ ਅਸੀਂ ਕਿਸੇ ਪਾਸੋਂ ਹਮਦਰਦੀ ਦੀ ਆਸ ਰੱਖਣ ਦੀ ਬਜਾਏ, ਆਪਣੇ ਪੈਰਾਂ ਤੇ ਖੜੇ ਹੋਈਏ। ਕੁਟੰਬ ਅਤੇ ਪਰਿਵਾਰ ਦੇ ਮੋਹ ਨਾਲੋਂ ਜੀਵਨ ਆਦਰਸ਼ ਤੇ ਸਰਬੱਤ ਦਾ ਭਲਾ ਵਧੇਰੇ ਜ਼ਰੂਰੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਸਾਡੇ ਲਈ ਐਸਾ ਪ੍ਰੇਰਣਾ ਸ੍ਰੋਤ ਹੈ ਕਿ ਕੋਈ ਵੀ ਸਿੱਖ ਕਦੇ ਵੀ ਨਿਰਾਸ਼ਾ ਵਿੱਚ ਨਹੀਂ ਆਉਣਾ ਚਾਹੀਦਾ। ਆਪ ਦਾ ਸਮੁੱਚਾ ਜੀਵਨ ਸੰਘਰਸ਼ਮਈ ਰਿਹਾ।

### *ਮਨੁੱਖਤਾ ਨਾਲ ਪ੍ਰੇਮ:-*

*ਘਟਨਾ:-* ਸਿੱਖਾਂ ਨੇ ਭਾਈ ਘਨਈਆ ਜੀ ਦੀ ਸ਼ਿਕਾਇਤ ਕੀਤੀ ਕਿ ਉਹ ਦੁਸ਼ਮਣਾਂ ਨੂੰ ਪਾਣੀ ਪਿਲਾਉਂਦਾ ਹੈ। ਉਸ ਨੂੰ ਤਾੜਨਾ ਕਰੋ, ਪਰ ਪਾਤਸ਼ਾਹ ਨੇ ਭਾਈ ਘਨਈਆ ਜੀ ਨੂੰ ਮੱਲ੍ਹਮ ਦੀ ਡੱਬੀ ਵੀ ਦਿੱਤੀ ਕਿ ਉਹ ਜ਼ਖਮੀਆਂ ਦੇ ਫੱਟਾਂ ਦਾ ਵੀ ਇਲਾਜ ਕਰਨ।

*ਪ੍ਰੇਰਣਾ:-* ਗੁਰੂ ਸਾਹਿਬ ਦੇ ਜੀਵਨ ਵਿੱਚ ਵਾਪਰੀ ਇਹ ਘਟਨਾ ਸਾਡੇ ਲਈ ਸਪੱਸ਼ਟ ਪ੍ਰੇਰਣਾ ਹੈ ਕਿ ਸਿੱਖ ਕਦੇ ਵੀ ਕਿਸੇ ਨਾਲ ਨਫਰਤ ਜਾਂ ਵੈਰ ਨਾ ਕਰੇ। ਕਿਸੇ ਨੂੰ ਉਸ ਦੇ ਧਰਮ ਕਾਰਨ ਨੀਵਾਂ ਜਾਣਨਾ ਜਾਂ ਉਸ ਪ੍ਰਤੀ ਗੁੱਸਾ ਰੱਖਣਾ, ਉਸ ਨੂੰ ਫਿੱਕੇ ਬੋਲ ਬੋਲਣੇ। ਇਹ ਸਿੱਖੀ ਦਾ ਰਾਹ ਨਹੀਂ। ਸਿੱਖ ਤਾਂ ਹਰੇਕ ਮਨੁੱਖ ਵਿੱਚ ਪਰਮਾਤਮਾ ਦੀ ਜੋਤਿ ਵੇਖੇ। ਪਰ ਹੈ ਇਹ ਬਹੁਤ ਔਖਾ!

ਅੱਜ ਪੰਜਾਬ ਵਿੱਚ ਬਹੁਤ ਸਾਰੇ ਪ੍ਰਵਾਸੀ ਮਜ਼ਦੂਰ ਆ ਵਸੇ ਹਨ। ਸਿੱਖ ਉਨ੍ਹਾਂ ਨਾਲ ਇਸ ਕਰਕੇ ਨਫ਼ਰਤ ਨਾ ਕਰੇ ਕਿ

ਦੂਜੇ ਰਾਜ ਤੋਂ ਆਏ ਜਾਂ ਗਰੀਬ ਹਨ, ਸਗੋਂ ਕਲਗੀਧਰ ਦੇ ਸਿੱਖ ਉਨ੍ਹਾਂ ਨਾਲ ਵੀ ਪ੍ਰੇਮ ਕਰਨ ਤੇ ਉਨ੍ਹਾਂ ਨੂੰ ਸਿੱਖੀ ਰੰਗ ਢੰਗ ਵਿੱਚ ਲਿਆਉਣ।

ਹਾਂ, ਭਈਆਂ ਰਾਹੀਂ ਪੰਜਾਬ ਵਿੱਚ ਵਿਗੜਦਾ ਸਭਿਆਚਾਰ ਰੋਕਣ ਲਈ ਅਸੀਂ ਜ਼ਰੂਰ ਯਤਨਸ਼ੀਲ ਹੋਈਏ। ਤੰਬਾਕੂ-ਗੁਟਖਾ ਅਤੇ ਹੋਰ ਨਸ਼ਿਆਂ ਦੇ ਪ੍ਰਚਲਨ ਨੂੰ ਰੋਕੀਏ। ਆਪ ਕਿਰਤ ਕਰਨ ਦੀ ਆਦਤ ਪਾਇਏ, ਨਾ ਕਿ ਵਿਹਲੇ ਰਹੀਏ ਅਤੇ ਸਾਰੇ ਕੰਮਾਂ ਲਈ ਭਈਆਂ ਉਤੇ ਨਿਰਭਰ ਹੋ ਜਾਈਏ।

### *ਦਿਖਾਵਾ ਨਹੀਂ- ਸੱਚ ਤੇ ਕੇਵਲ ਸੱਚ:-*

*ਘਟਨਾ:-* ਖੋਤੇ ਉਤੇ ਸ਼ੇਰ ਦੀ ਖੱਲ੍ਹ। ਅਨੰਦਪੁਰ ਸਾਹਿਬਦੇ ਜੰਗਲਾਂ ਵਿੱਚ ਇਕ ਸ਼ੇਰ ਨੂੰ ਵਿਚਰਦੇ ਵੁਖ ਕੇ ਲੋਕ ਡਰ ਗਏ, ਪਰ ਜਦੋਂ ਪਤਾ ਲੱਗਾ ਕਿ ਇਹ ਤਾਂ ਅਸਲ ਵਿੱਚ ਖੋਤਾ ਸੀ, ਜਿਸ ਦੇ ਉਪਰ ਕਿਸੇ ਨੇ ਸ਼ੇਰ ਦੀ ਖੱਲ੍ਹ ਪਾ ਦਿੱਤੀ ਸੀ, ਤਾਂ ਲੋਕਾਂ ਵਿੱਚ ਬਹੁਤ ਹਾਸਾ ਪਿਆ। ਪਾਤਸ਼ਾਹ ਨੇ ਸਮਝਾਇਆ ਕਿ ਇਹ ਖੇਡ ਸਿੱਖਾਂ ਨੂੰ ਇਹ ਦ੍ਰਿੜ ਕਰਵਾਉਣ ਲਈ ਰਚੀ ਗਈ ਕਿ ਉਹ ਕੇਵਲ ਆਪਣੀ ਸ਼ਕਲ ਕਰਕੇ ਹੀ ਨਾ ਸਿੱਖ ਹੋਣ,ਸਗੋਂ ਉਨ੍ਹਾਂ ਵਿੱਚ ਸਿੱਖੀ ਗੁਣ ਵੀ ਹੋਣ।

*ਪ੍ਰੇਰਣਾ:-* ਅੱਜ ਅਸੀਂ ਵੀ ਬਹੁਤ ਸਿੱਖ ਕੇਵਲ ਸਿੱਖੀ ਦਾ ਪਹਿਰਾਵਾ ਹੀ ਪਾਈਂ ਬੈਠੇ ਹਾਂ। ਸਾਡੇ ਅੰਦਰ ਸਿੱਖੀ ਦੇ ਗੁਣ ਨਹੀਂ ਹਨ। ਇਹ ਸਾਖੀ ਸਾਨੂੰ ਪ੍ਰੇਰਣਾ ਕਰਦੀ ਹੈ ਕਿ ਸਿੱਖ ਕੇਵਲ ਆਪਣੇ ਸਰੂਪ ਕਰਕੇ ਹੀ ਨਿਆਰਾ ਨਹੀਂ ਹੈ, ਸਗੋਂ ਉਸ ਦਾ ਬੋਲ ਚਾਲ, ਖਾਣ-ਪੀਣ, ਜੀਵਨ ਸੋਚ, ਆਚਾਰ-ਵਿਹਾਰ ਸਭ ਕੁਝ ਹੀ ਸੰਸਾਰ ਤੋਂ ਨਿਆਰਾ ਹੈ।

ਆਮ ਮਨੁੱਖ ਬੱਸ/ਰੇਲ ਵਿੱਚ ਸਫ਼ਰ ਕਰਦਿਆਂ ਆਪਣੀ ਸਹੂਲਤ ਵੇਖਦਾ ਹੈ, ਪਰ ਸਿੱਖ ਦੂਜੇ ਯਾਤਰੂਆਂ ਨੂੰ ਨਾਲ ਬਿਠਾਉਣ ਜਾਂ ਦੁਖੀ-ਕਮਜ਼ੋਰ-ਲੋੜਵੰਦ ਨੂੰ ਆਪਣੀ ਸੀਟ ਦੇ ਦਿੰਦਾ ਹੈ।

ਆਮ ਮਨੁੱਖ ਕ੍ਰੋਧ ਕਰਦਾ ਹੈ ਅਤੇ ਕ੍ਰੋਧ ਵੱਸ ਫਿਕੇ ਬੋਲ ਬੋਲਦਾ ਹੈ। ਕਲਗੀਧਰ ਦਾ ਸਿੱਖ ਆਪਣੇ ਗੁੱਸੇ ਤੇ ਕਾਬੂ ਕਰਦਾ ਹੈ ਅਤੇ ਫਿਕਾ ਬੋਲਣ ਤੋਂ ਸੰਕੋਚ ਕਰਦਾ ਹੈ। ਉਹ ਮਿਠ-ਬੋਲੜਾ ਹੈ। ਆਮ ਮਨੁੱਖ ਕਿਸੇ ਦੇ ਨਾਲ ਵਧੀਕੀ ਹੁੰਦੇ ਵੇਖਕੇ ਪਾਸਾ ਵੱਟ ਲੈਂਦਾ ਹੈ ਅਤੇ ਸੋਚਦਾ ਹੈ "ਮੈਨੂੰ ਕੀ", ਪਰ ਕਲਗੀਧਰ ਦਾ ਸਿੱਖ ਮਜ਼ਲੂਮ ਦੀ ਰੱਖਿਆ ਕਰਦਾ ਹੈ। ਸਮਾਜ ਵਿੱਚ ਵਿਚਰਦਿਆਂ ਕਿਸੇ ਤੇ ਵੀ ਹੁੰਦੀ ਵਧੀਕੀ ਨੂੰ ਵੇਖਕੇ ਉਹ ਅੱਖਾਂ ਨਹੀਂ ਮੀਟਦਾ ਸਗੋਂ ਆਪ ਭੱਜਕੇ ਉਸ ਦੀ ਮੱਦਦ ਕਰਦਾ ਹੈ। "ਜੋ ਬੋਲੇ ਸੋ ਨਿਹਾਲ" ਸਿੱਖ ਦਾ ਆਦਰਸ਼ ਹੈ। ਜਦੋਂ ਵੀ ਕੋਈ ਮੱਦਦ ਲਈ ਬੁਲਾਉਂਦਾ ਹੈ ਤਾਂ ਸਿੱਖ ਬੋਲਦਾ ਹੈ। ਇਸੇ ਲਈ ਪਾਤਸ਼ਾਹ ਉਸ ਨੂੰ ਸਦਾ ਨਿਹਾਲ ਕਰਦੇ ਹਨ।

ਸਿੱਖ ਲੋੜਵੰਦ ਨੂੰ ਖ਼ੂਨ ਦਾਨ ਕਰਦਾ ਹੈ, ਨੇਤਰ ਦਾਨ ਕਰਦਾ ਹੈ, ਅੰਗ ਦਾਨ ਕਰਦਾ ਹੈ, ਧਨ ਵੀ ਦਾਨ ਕਰਦਾ ਹੈ ਇਥੋਂ ਤੱਕ ਕਿ ਜੀਵਨ ਵੀ....।

ਆਮ ਮਨੁੱਖ ਡਰਦਾ ਹੈ ਤੇ ਡਰਾਉਂਦਾ ਵੀ ਹੈ, ਪਰ ਕਲਗੀਧਰ ਦਾ ਸਿੱਖ ਨਾ ਕਿਸੇ ਤੋਂ ਡਰਦਾ ਹੈ ਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ। ਇੰਝ ਅੱਜ ਅਸੀਂ ਵੀ ਅਸਲ ਸ਼ੇਰ ਬਣੀਏ। ਨਾ ਕਿ ਕੇਵਲ ਸਰੂਪ ਸਿੱਖਾਂ ਵਾਲਾ ਹੋਵੇ ਤੇ ਆਚਾਰ ਢਿੱਲਾ ਹੋਵੇ।

### *ਵਿਦਿਅਕ ਸਰਵ ਸਰੇਸ਼ਠਤਾ:-*

*ਘਟਨਾ:-* ਦਸ਼ਮੇਸ਼ ਪਿਤਾ ਨੇ ਸਿੱਖਾਂ ਨੂੰ ਗਿਆਨਵਾਨ, ਸੂਝਵਾਨ ਬਣਾਉਣ ਲਈ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਵਿਦਿਆ ਹਾਸਲ ਕਰਨ ਦੀ ਪ੍ਰੇਰਣਾ ਦਿੱਤੀ। ਇਥੋਂ ਤੱਕ ਕਿ ਉਨ੍ਹਾਂ ਨੇ ਪੰਜ ਸਿੱਖਾਂ ਨੂੰ ਪੰਡਤ ਰਘੂਨਾਥ ਦਾਸ ਕੋਲ ਸੰਸਕ੍ਰਿਤ ਪੜ੍ਹਨ ਲਈ ਕਾਸ਼ੀ ਭੇਜਿਆ। ਜਦ ਪੰਡਿਤ ਨੇ ਸਿੱਖਾਂ ਨੂੰ ਇਸ ਕਰਕੇ ਵਿਦਿਆ ਪੜ੍ਹਾਉਣ ਤੋਂ ਨਾਂਹ ਕਰ ਦਿੱਤੀ ਕਿ ਉਹ ਬ੍ਰਾਹਮਣ ਜਾਤ ਦੇ ਨਹੀਂ ਤਾਂ ਸਤਿਗੁਰਾਂ ਨੇ ਜਾਤ ਅਭਿਮਾਨੀਆਂ ਦੇ ਗਿਆਨ ਵਾਲੇ ਹਥਿਆਰ ਨੂੰ ਖੁੰਡਾ ਕਰਨ ਦਾ ਨਿਸ਼ਚਾ ਕਰ ਲਿਆ। ਉਨ੍ਹਾਂ ਪੰਜ ਸਿੱਖਾਂ ਨੂੰ ਗੇਰੂਏ ਵਸਤਰ ਪਹਿਨਾ ਕੇ ਬਨਾਰਸ ਭੇਜ ਦਿੱਤਾ। ਬਨਾਰਸ ਰਹਿ ਕੇ ਉਹ ਕਈ ਸਾਲ ਸੰਸਕ੍ਰਿਤ ਪੜ੍ਹਦੇ ਰਹੇ ਅਤੇ ਨਿਰਮਲੇ ਸੰਤ ਅਖਵਾਏ। ਜਿਥੇ ਉਨ੍ਹਾਂ ਸਿੱਖਾਂ ਨੇ ਵਿਦਿਆ ਪੜ੍ਹੀ ਸੀ, ਉਥੇ ਹੁਣ ਚੇਤੰਨਮਨ ਗੁਰੂ ਕੀ ਸੰਗਤ ਹੈ। ਅੰਮ੍ਰਿਤ ਛਕਣ ਤੋਂ ਪਿਛੋਂ ਉਨ੍ਹਾਂ ਪੰਜਾਂ ਸਿੱਖਾਂ ਦੇ ਨਾਮ ਸਿੱਖ-ਇਤਿਹਾਸ ਨੇ ਇਹ ਦੱਸੇ ਹਨ- ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ ਅਤੇ ਸੋਭਾ ਸਿੰਘ।

*ਪ੍ਰੇਰਣਾ:-* ਪਾਤਸ਼ਾਹ ਦੇ ਜੀਵਨ ਦੀ ਇਹ ਖੇਡ ਅੱਜ ਸਾਡੇ ਸਭਨਾਂ ਲਈ ਇੱਕ ਚੈਲੰਜ ਹੈ ਕਿ ਹਰੇਕ ਸਿੱਖ ਵੱਧ ਤੋਂ ਵੱਧ ਗਿਆਨ ਹਾਸਲ ਕਰੇ। ਵੱਧ ਤੋਂ ਵੱਧ ਭਾਸ਼ਾਵਾਂ ਸਿੱਖੇ। ਗਿਆਨ ਦੀ ਖੜਗ ਦਾ ਉਹ ਧਾਰਨੀ ਹੋਵੇ ਅਤੇ ਵਹਿਮਾਂ ਭਰਮਾਂ ਦੇ ਸਭ ਟਾਟ ਉਡਾ ਛੱਡੇ। ਦੁਨੀਆਂ ਦੇ ਹਰੇਕ ਖੇਤਰ, ਘਟਨਾ ਕ੍ਰਮ ਦੀ ਤਹਿ ਤੱਕ ਸਿੱਖ ਦੀ ਪਹੁੰਚ ਹੋਵੇ, ਇਹ ਵੀ ਸਿੱਖ ਦਾ ਧਰਮ ਹੈ ਅਤੇ ਪਾਤਸ਼ਾਹ ਦਾ ਹੁਕਮ ਹੈ ਕਿ ਸਿੱਖ ਗਿਆਨ ਪੱਖੋਂ ਕਿਸੇ ਤੋਂ ਪਿਛੇ ਨਾ ਰਹੇ। ਸਿੱਖ ਜਿਸ ਖੇਤਰ ਵਿੱਚ ਬੈਠਾ ਹੈ, ਉਹ ਉਸ ਖੇਤਰ ਦਾ ਸਰਦਾਰ ਬਣੇ, ਮੋਹਰੀ ਬਣੇ।

ਪੰਥ ਰਤਨ ਭਾਈ ਸਾਹਿਬ ਭਾਈ ਜਸਬੀਰ ਸਿੰਘ ਜੀ ਖਾਲਸਾ, ਖੰਨੇ ਵਾਲਿਆਂ ਵੱਲੋਂ ਸਥਾਪਿਤ ਸੁਕ੍ਰਿਤ ਟਰੱਸਟ ਵਲੋਂ ਇਕ ਅਸਰ ਦਾਇਕ ਲਹਿਰ ਆਰੰਭੀ ਗਈ ਹੈ- ਅਧਿਆਤਮਕ, ਵਿਦਿਅਕ ਅਤੇ ਕੰਮਕਾਜੀ ਸਰਵ ਸਰੇਸ਼ਠਤਾ। ਉਘੇ ਚਿੰਤਕ ਡਾ. ਜਸਵੰਤ ਸਿੰਘ ਨੇਕੀ ਕਿਹਾ ਕਰਦੇ ਹਨ ਕਿ ਸਿੱਖ ਏਨੀ ਮਿਹਨਤ ਕਰੇ ਕਿ ਉਹ ਵਿਤਕਰੇ ਦੇ ਬਾਵਜੂਦ ਵੀ ਅੱਗੇ ਵਧੇ।

### *ਹੋਲੀ ਤੋਂ ਹੋਲਾ:-*

***ਘਟਨਾ:-*** ਕਲਗੀਧਰ ਪਾਤਸ਼ਾਹ ਦੇ ਜੀਵਨ ਦੇ ਕੌਤਕ-ਕੁਰਬਾਨੀਆਂ ਤਾਂ ਇਕ ਕਰਾਮਾਤ ਹੀ ਭਾਸਦੇ ਹਨ। ਉਨ੍ਹਾਂ ਸਮਾਜ ਨੂੰ ਹਰੇਕ ਚਿੱਕੜ ਅਤੇ ਗੰਦ ਤੋਂ ਕੱਢਣ ਦਾ ਭਰਪੂਰ ਜਤਨ ਕੀਤਾ। ਅੱਜ ਵਾਂਗ ਉਸ ਵੇਲੇ ਵੀ ਹੋਲੀ ਦਾ ਤਿਉਹਾਰ, ਰੰਗ ਰਲੀਆਂ ਅਤੇ ਵਿਸ਼ੇ ਵਿਕਾਰਾਂ ਦੇ ਗੰਭੀਰ ਗੰਦ ਵਿੱਚ ਡੁੱਬ ਚੁੱਕਾ ਸੀ। ਪਾਤਸ਼ਾਹ ਨੇ ਆਪਣੇ ਸਿੱਖਾਂ ਨੂੰ ਹੋਲੀ ਦੀਆਂ ਰੰਗ ਰਲੀਆਂ ਤੋਂ ਹਟਾ ਕੇ ਹੋਲੇ ਦਾ ਸੰਕਲਪ ਦਿੱਤਾ, ਜਿਸ ਵਿੱਚ ਬੀਰ ਰਸ ਕਰੱਤਵ, ਸ਼ਸ਼ਤਰ ਵਿਦਿਆ ਦੇ ਅਭਿਆਸ ਅਤੇ ਮਰਦਾਵੀਆਂ, ਖੇਡਾਂ ਸ਼ਾਮਿਲ ਕੀਤੀਆਂ ਗਈਆਂ। ਇੰਝ ਸਿੱਖ ਸਹਿਜ ਸੁਭਾਉ ਫੌਜੀ ਗੁਣਾਂ ਦੇ ਧਾਰਨੀ ਬਣਨ ਲੱਗੇ।

***ਪ੍ਰੇਰਣਾ:-*** ਹੋਲੀ ਨੂੰ ਹੋਲਾ ਬਣਾਉਣ ਦੀ ਦੇਣ ਸਾਡੇ ਲਈ ਪ੍ਰੇਰਣਾ ਸ੍ਰੋਤ ਹੈ ਕਿ ਅੱਜ ਅਸੀਂ ਵੀ ਆਪਣੇ ਜੀਵਨ ਵਿੱਚ ਆਈਆਂ ਕੁਰੀਤੀਆਂ ਕੱਢਣ ਲਈ ਸੁਚੇਤ ਹੋਈਏ। ਪਰ ਅੱਜ ਸਿੱਖ ਅਖਵਾਣ ਵਾਲੇ ਵੀਰ ਵੀ ਹੋਲੀ ਦੇ ਰੰਗਾਂ ਵਿੱਚ ਡੁਬਦੇ ਜਾ ਰਹੇ ਹਨ। ਸਾਨੂੰ ਹੋਲੀ ਵਾਲੇ ਦਿਨ ਹੋਲੀ ਨਹੀਂ, ਸਗੋਂ ਹੋਲਾ ਮਨਾਉਣਾ ਚਾਹੀਦਾ ਹੈ। ਭਾਵ ਉਸ ਦਿਨ ਇਲਾਕੇ ਦੇ ਬੱਚੇ, ਨੌਜਵਾਨ, ਬਜ਼ੁਰਗ, ਬੀਬੀਆਂ ਸਭ ਖੇਡਾਂ ਖੇਡਣ। ਮਰਦਾਵੀਆਂ ਖੇਡਾਂ, ਬੀਰ ਰਸੀ ਕਰੱਤਵ ਅਤੇ ਗੱਤਕੇ ਦੇ ਅਖਾੜੇ ਲਗਾਉਣ। ਇੰਝ ਹੋਲੇ ਦੀ ਤਿਆਰੀ ਲਈ ਜਿਥੇ ਕਿਤੇ ਕਲਗੀਧਰ ਦੇ ਸਿੱਖ ਵੱਸਦੇ ਹਨ, ਉਹ ਮਹੀਨਾ ਦੋ ਮਹੀਨਾ ਪਹਿਲਾ ਇਨ੍ਹਾਂ ਖੇਡਾਂ ਦਾ ਅਭਿਆਸ ਕਰਨ।

ਏਨਾ ਹੀ ਨਹੀਂ ਕਸਰਤਾਂ ਅਤੇ ਖੇਡਾਂ ਸਿੱਖ ਦੇ ਜੀਵਨ ਦਾ ਅਨਖਿੜਵਾਂ ਅੰਗ ਬਣਨ। ਇਹ ਕਲਗੀਧਰ ਦੀ ਸਿੱਖਿਆ ਤੇ ਚੱਲਣ ਦਾ ਇੱਕ ਨਿਵੇਕਲਾ ਅਤੇ ਜ਼ਰੂਰੀ ਅੰਗ ਹੋਵੇਗਾ। ਸਿੱਖ ਕਦੇ ਵੀ ਢਿੱਲਾ ਅਤੇ ਸਰੀਰਕ ਪੱਖੋਂ ਬਿਮਾਰ ਨਾ ਹੋਵੇ, ਸਗੋਂ ਉਹ ਚੜ੍ਹਦੀਆਂ ਕਲਾਂ ਅਤੇ ਸਰੀਰਕ ਤੰਦਰੁਸਤੀ ਦਾ ਮਾਲਕ ਹੋਵੇ।

ੴ ੴ ੴ

*ਬਾਕੀ ਅਗਲੇ ਅੰਕ 'ਚ*

## *ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ*

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।*

*ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਲਈ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

ਮੁੱਖ ਸੰਪਾਦਕ

# ਗਿਆਨੀ ਦਿੱਤ ਸਿੰਘ ਦੀ ਸ਼ਖਸ਼ੀਅਤ ਤੇ ਭੂਮਿਕਾ

*ਡਾ ਇੰਦਰਜੀਤ ਸਿੰਘ ਗੋਗੋਆਣੀ*

*ਡਾ ਇੰਦਰਜੀਤ ਸਿੰਘ ਗੋਗੋਆਣੀ ਪਹਿਲੇ ਅਜੇਹੇ ਵਿਦਵ ਨ ਹਨ ਜਿਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ 'ਤੇ ਪੀ.ਐਚ.ਡੀ ਕੀਤੀ ਹੈ। ਉਹਨਾਂ ਨੇ ਗਿਆਨੀ ਦਿੱਤ ਸਿੰਘ (ਜੀਵਨ, ਰਚਨਾ ਤੇ ਪੰਥ ਨੂੰ ਦੇਣ) ਪੁਸਤਕ ਬਹੁਤ ਕਰੜੀ ਮਿਹਨਤ ਨਾਲ ਲਿਖੀ ਹੈ ਜਿਸ ਦੇ ਛੇਵੇਂ ਅਧਿਆਇ ਵਿੱਚ ਉਹਨਾਂ ਨੇ ਗਿਆਨੀ ਜੀ ਦੀ ਸ਼ਖਸ਼ੀਅਤ ਦਾ ਤੱਤਸਾਰ ਪੇਸ਼ ਕੀਤਾ ਹੈ ਜੋ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ 5-6 ਕਿਸਤਾਂ ਵਿੱਚ ਲੜੀਵਾਰ ਪ੍ਰਕਾਸ਼ਿਤ ਕੀਤਾ ਜਾਵੇਗਾ। ਮੁੱਖ ਸੰਪਾਦਕ*

ਗਿਆਨੀ ਦਿੱਤ ਸਿੰਘ ਜੀ ਦੇ ਜੀਵਨ,ਸਰੋਕਾਰ,ਸਾਹਿਤ ਰਚਨਾ ਤੇ ਪਹੁੰਚ ਵਿਧੀ ਦਾ ਅਧਿਐਨ ਕਰਨ ਤੋਂ ਬਾਅਦ ਇਹ ਤੱਥ ਭਲੀਭਾਂਤ ਸਪੱਸ਼ਟ ਹੁੰਦਾ ਹੈ ਕਿ ਉਹ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ। ਜੇਕਰ ਉਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਉਪਰ ਸਰਸਰੀ ਨਜ਼ਰ ਮਾਰੀਏ,ਵਕਤ ਦੀਆਂ ਸਹੂਲਤਾਂ ਤੇ ਸਾਧਨਾਂ ਪ੍ਰਤੀ ਜਾਣੀਏਂ ਤਾਂ ਸਹਿਜ ਰੂਪ'ਚ ਹੀ ਹਕੀਕਤ ਸਾਹਮਣੇ ਆ ਜਾਂਦੀ ਹੈ ਕਿ ਏਨੀਆਂ ਰੁਕਾਵਟਾਂ ਤੇ ਮੁਸ਼ਕਲਾਂ ਦੇ ਬਾਵਜੂਦ ਗਿਆਨੀ ਜੀ ਨੇ ਬੜੀ ਉੱਲੇਖਨੀਯ ਭੂਮੀਕਾ ਨਿਭਾਈ। ਉਨ੍ਹਾਂ ਨੇ ਸਿੱਖ ਪੰਥ ਨੂੰ ਸਮੁੱਚੇ ਰੂਪ ਵਿਚ ਜੋ ਦੇਣ ਦਿੱਤੀ,ਉਸ ਤੋਂ ਉਨ੍ਹਾਂ ਦੇ ਦੂਰ-ਅੰਦੇਸ਼ੀ ਤੇ ਗੰਭੀਰ ਚਿੰਤਕ ਹੋਣ ਦਾ ਪ੍ਰਮਾਣ ਮਿਲਦਾ ਹੈ। ਉਨ੍ਹਾਂ ਦਾ ਆਦਰਸ਼ਕ ਤੇ ਆਕਰਸ਼ਕ ਵਿਅਕਤਿੱਤਵ ਅੱਜ ਵੀ ਸਿੱਖ ਸਮਾਜ ਲਈ ਪ੍ਰੇਰਨਾ ਸਰੋਤ ਹੈ। ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਉਨ੍ਹਾਂ ਦਾ ਹਰ ਪਲ ਗੁਰੂ ਗ੍ਰੰਥ ਤੇ ਪੰਥ ਨੂੰ ਸਮਰਪਿਤ ਸੀ।

ਉਹ ਸੱਚ ਦੇ ਅਲੰਬਰਦਾਰ ਸਨ। ਇਹ ਵੀ ਹਕੀਕਤ ਹੈ ਕਿ ਐਸੇ ਚਿੰਤਕ ਭਵਿੱਖਮੁਖੀ ਹੁੰਦੇ ਹਨ ਪਰ ਸਾਧਾਰਨ ਵਰਗ ਸਮਾਂ ਪਾ ਕੇ ਵੀ ਹੀ ਉਨ੍ਹਾਂ ਦੇ ਵਿਚਾਰਾਂ ਦੀ ਕਦਰ ਮਹਿਸੂਸ ਕਰਦਾ ਹੈ। ਸਿੱਖ ਜਗਤ ਵਿਚ ਉਨ੍ਹਾਂ ਦੇ ਯੋਗਦਾਨ ਨੂੰ ਹਮੇਸ਼ਾਂ ਹੀ ਯਾਦ ਕੀਤਾ ਜਾਂਦਾ ਰਹੇਗਾ। ਹੁਣ ਅਸੀਂ ਗਿਆਨੀ ਜੀ ਦੇ ਵਿਅਕਤਿੱਤਵ ਤੇ ਉਨ੍ਹਾਂ ਦੇ ਯੋਗਦਾਨ ਬਾਰੇ ਵੱਖ-ਵੱਖ ਪਹਿਲੂਆਂ ਤੋਂ ਵਿਚਾਰ ਪੇਸ਼ ਕਰਾਂਗੇ।

***ਕੌਮੀ ਜਜ਼ਬਾ*** ਗਿਆਨੀ ਦਿੱਤ ਸਿੰਘ ਜੀ ਦੇ ਜੀਵਨ-ਸਫ਼ਰ ਤੇ ਰਚਨਾਵਾਂ ਦੇ ਅਧਿਐਨ ਤੋਂ ਉਨ੍ਹਾਂ ਦੇ ਕੌਮੀ ਜਜ਼ਬੇ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਇਕ ਪਾਸੇ ਉੱਚ ਸ਼੍ਰੇਣੀ ਜਾਂ ਕੁਲੀਨ ਵਰਗ ਦੇ ਲੋਕ ਵਿਸ਼ੇਸ਼ ਆਸਣ ਲਾ ਕੇ ਬੈਠਦੇ ਸਨ,ਧਾਰਮਿਕ ਤੌਰ 'ਤੇ ਵਿਸ਼ੇਸ਼ ਰੁਤਬਾ ਤੇ ਅਧਿਕਾਰ ਦੀ ਇੱਛਾ ਰੱਖਦੇ ਸਨ,ਜਾਤ ਪਾਤ ਦੇ ਨਾਉਂ 'ਤੇ ਭੇਦ ਭਾਵ ਸੀ ਅਤੇ ਵੱਡੀ ਗਿਣਤੀ ਵਿਚ ਸਿੱਖ ਹੀ ਅਨੇਕ ਤਰ੍ਹਾਂ ਦੀਆਂ ਫੋਕਟ ਮੰਨਤਾਂ-ਮੰਨਾਉਤਾਂ ਵਿਚ ਉਲਝੇ ਹੋਏ ਸਨ। ਇਸ ਕੁਰਾਹੇ ਪਈ ਮਾਨਸਿਕਤਾ ਨੂੰ ਉਹ ਪਿਆਰ-ਵੀਚਾਰ ਤੇ ਪ੍ਰਚਾਰ ਨਾਲ ਸਹੀ ਮਾਰਗ 'ਤੇ ਲਿਆਉਣਾ ਲੋਚਦੇ ਸਨ। ਉਨ੍ਹਾਂ ਦੇ ਵਿਸ਼ੇਸ਼ ਕਾਲਮ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼', 'ਗੁਰੂ ਸਾਹਿਬਾਂ ਦੇ ਜੀਵਨ ਚਰਿਤ੍ਰ', 'ਸ਼ਹੀਦੀ ਪ੍ਰਸੰਗ' ਅਤੇ ਹੋਰਨਾਂ ਅਨੇਕਾਂ ਵਿਸ਼ਿਆਂ ਦੇ ਲੇਖ ਤੇ ਪੁਸਤਕਾਂ ਨੇ ਸਿੱਖ ਕੌਮ ਲਈ ਰਾਹ-ਦਿਸੇਰੇ ਦਾ ਕਾਰਜ ਕੀਤਾ।

'ਖ਼ਾਲਸਾ ਅਖ਼ਬਾਰ ਲਾਹੌਰ 6 ਦਸੰਬਰ 1895 ਦੇ ਅੰਕ ਵਿਚ ਉਨ੍ਹਾਂ ਦਾ ਲੇਖ ਹੈ 'ਸਿੱਖ ਕੌਮ ਦੇ ਭਾਈਆਂ ਦਾ ਉਲਟਾ ਖਯਾਲ'। ਇਸ ਲੇਖ ਵਿਚ ਗਿਆਨੀ ਜੀ ਆਰਯਾ ਸਮਾਜ ਤੇ ਮੁਸਲਮਾਨਾਂ ਦੀ ਧਰਮ ਪ੍ਰਤੀ ਜਾਗਰੁਕਤਾ ਤੇ ਤਰੱਕੀ ਦਾ ਜ਼ਿਕਰ ਕਰਦੇ ਹਨ ਪਰ ਸਿੱਖਾਂ ਬਾਰੇ ਲਿਖਦੇ ਹਨ ਕਿ ਇਸ ਕੌਮ ਦੇ ਵੱਡੇ-ਵੱਡੇ ਸਰਦਾਰਾਂ ਨੇ ਤਾਂ ਇਸ ਵੱਲੋਂ ਬਿਲਕੁਲ ਪਿੱਠ ਕਰ ਲੀਤੀ ਹੈ। ਅੱਗੇ ਜਾ ਕੇ ਵਿਦਵਾਨਾਂ ਬਾਰੇ ਮੁਸਾ ਜ਼ਾਹਰ ਕਰਦੇ ਹਨ:

ਜੋ ਇਸ ਕੌਮ ਦੇ ਵਿਦਵਾਨ ਹਨ ਉਨ੍ਹਾਂ ਨੂੰ ਇਹ ਖਯਾਲ ਹੈਕਿ ਇਹ ਕੌਮ ਜਾਹਲ ਹੈ,ਜਿਸਤੇ ਉਹ ਇਸ ਵੱਲ ਤਕਦੇ ਹੀ ਨਹੀਂ,ਇਸ ਦਾ ਫਲ ਇਹ ਹੁੰਦਾ ਜਾਂਦਾ ਹੈ ਜੋ ਉਹ ਲੋਕ ਦੂਸਰੀਆਂ ਕੌਮਾਂ ਦੇ ਸੁੰਦਰ ਮੰਦਰਾਂ ਨੂੰ ਦੇਖਕੇ ਉਸੀ ਦੀ ਮੁਰੰਮਤ ਵੱਲ ਜਾ ਲੱਗੇ ਹਨ ਜੈਸਾ ਕਿ ਈਸਾਈਆਂ ਅਤੇ ਮੁਸਲਮਾਨਾਂ ਦੇ ਮਜ਼ਹਬ ਵਿਚ ਸਭ ਤੋਂ ਵੱਧ ਕੇ ਸਿੱਖਾਂ ਨੇ ਹੀ ਹਿੱਸਾ ਲੀਤਾ ਹੈ। ਫੇਰ ਬ੍ਰਹਮੂ ਸਮਾਜ ਅਰ ਆਰੀਯਾ ਸਮਾਜ ਵਿਚ ਵੀ ਏਹੋ ਵੱਧ-2 ਕੇ ਕੰਮ ਕਰਦੇ ਹਨ ਪਰੰਤੂ ਜੇ ਉਨ੍ਹਾਂ ਨੂੰ ਪੁੱਛੀਦਾ ਹੈ ....

ਬਾਕੀ ਸਫਾ 28 'ਤੇ

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

### ਭੁੱਖ ਮੰਤਰੀ

ਲਓ ਮਿੱਤਰੋ! ਰੱਜ ਕੇ ਖਾਓ ਲੱਡੂ,
ਭੁੱਖ ਮੰਤਰੀ ਸਾਡਾ ਹੈ ਯਾਰ ਬਣਿਆ।
ਧੰਨਾ ਸਿੰਘ ਨਿਜਲੱਜ ਨੂੰ ਜਾਣਦੇ ਜੇ?
ਸਰ ਹੋ ਗਿਆ, ਅੱਜ ਤੋਂ ਸਰਦਾਰ ਬਣਿਆ।
ਵਾਂਗ ਖ਼ੁਸਰਿਆਂ ਖਹਿੜਾ ਜਦ ਛੱਡਿਆ ਨਾ,
ਹਾਰ ਗਲ ਪਾ, ਅੱਜ ਸਰਕਾਰ ਬਣਿਆ।
ਵਾਢਾ ਲਾਊ ਖ਼ਜ਼ਾਨੇ ਨੂੰ ਕੈਲਵੀ ਜੀ!
ਕੱਚਾ ਲੋਹਾ ਅੱਜ ਤੇਜ਼ ਤਲਵਾਰ ਬਣਿਆ।

### ਦੇਸੀ ਅੰਗ੍ਰੇਜ਼

ਮੇਰੇ ਦਿਲ ਨੂੰ ਗੱਲ ਇਹ ਜੱਚਦੀ ਨਹੀਂ,
ਕਿ ਚਲੇ ਗਏ ਨੇ ਏਥੋਂ ਅੰਗ੍ਰੇਜ਼ ਮੀਆਂ।
ਪੈਦਾ ਹੋ ਗਏ ਸਗੋਂ ਅੰਗ੍ਰੇਜ਼ ਦੇਸੀ,
ਅਮਲ ਹੋ ਗਿਆ ਬੜਾ ਹੀ ਤੇਜ਼ ਮੀਆਂ।
ਸਭਿਆਚਾਰ ਤੇ ਇੰਗਲਿਸ਼ ਸੁਆਰ ਹੋਈ,
ਉੱਤੇ ਕੁਰਸੀ ‘ਤੇ ਥੱਲੇ ਹੈ ਮੇਜ਼ ਮੀਆਂ।
ਫਸਲ ਕੈਲਵੀ! ਵਾਧੂ ਹੋਈ ਲੀਡਰਾਂ ਦੀ,
ਧਰਤੀ ਸਾਡੀ ਹੈ, ਬੜੀ ਜ਼ਰਖੇਜ ਮੀਆਂ।

### ਕੀ ਖਾਈਏ

ਡਾਕੇ ਵੱਜਦੇ ਸਿਖਰ ਦੁਪਹਿਰ ਏਥੇ,
ਚੋਰ ਕਰਦੇ ਗੱਜ ਵੱਜ ਚੋਰੀਆਂ ਜੀ।
ਸ਼ਾਸਨ ਅਤੇ ਕਾਨੂੰਨ ਸਭ ਹੋਏ ਰੱਦੀ,
ਏਹਨਾਂ ਵਿੱਚ ਨੇ ਸੌ ਸੌ ਮੋਰੀਆਂ ਜੀ
ਸੁਣੋ ਬੇਨਤੀ ਐ ਸਰਕਾਰ ਸਾਡੀ,
ਜਿੰਦਾਂ ਮਹਿੰਗਾਈ ਨੇ ਸਾਡੀਆਂ ਖੋਰੀਆਂ ਜੀ।
ਭੁੱਖੇ ਢਿੱਡ ਨੇ ਕੈਲਵੀ ਕੀ ਖਾਈਏ?
ਆਉਣ ਚਾਲੀ ਦੀਆਂ ਕਿੱਲੋ ਇੱਕ ਤੋਰੀਆਂ ਜੀ।

### ਕਾਕਾ ਕਲਚਰ

ਕਾਕਾ ਕਲਚਰ ਹੈ ਪੈਰ ਪਾਸਾਰ ਚੁੱਕੀ,
ਬੋਲ ਬਾਲਾ ਹੁਣ ਹਰ ਥਾਂ ਕਾਕਿਆਂ ਦਾ।
ਖੇਤਰ, ਰਾਜਕ, ਸਮਾਜਕ ਜਾਂ ਹੋਰ ਕੋਈ,
ਹਰ ਥਾਂ ਸ਼ੋਰ ਹੈ ਭੂੰਡ ਪਟਾਕਿਆਂ ਦਾ।
ਲੋਕ ਮਨਾਂ ‘ਚ ਏਹਨਾਂ ਦਾ ਡਰ ਏਨਾਂ,
ਓਨਾਂ ਡਰ ਨਹੀਂ ਪੁਲਿਸ ਦੇ ਨਾਕਿਆਂ ਦਾ।
ਭਲਾ ਮਾਣਸ ਬਣ ਕੈਲਵੀ ਜਾਏ ਕਿੱਥੇ?
ਵਕਤ ਆਇਆ ਦੁਪਹਿਰ ਦੇ ਡਾਕਿਆਂ ਦਾ।

### ਬੇਰੁਜ਼ਗਾਰ

ਸਾਡੇ ਕੋਲ ਬੁੱਧੀ, ਸਾਡੇ ਕੋਲ ਡਿਗਰੀ,
ਤਾਂ ਵੀ ਪੈਣ ਧੱਕੇ, ਬੇਰੁਜ਼ਗਾਰ ਫਿਰੀਏ।
ਨਾ ਹੀ ਘਰ ਦੇ ਨਾ ਹੀ ਘਾਟ ਦੇ ਹਾਂ,
ਭੁੱਖੇ ਨੰਗੇ, ਆਜ਼ਾਦ ਸਿਰਦਾਰ ਫਿਰੀਏ।
ਪਤਾ ਲਗੇ ਵਕੈਨਸੀ ਜੇ ਕੋਈ ਨਿਕਲੀ,
ਅਸੀਂ ਭਾਲਦੇ ਫੇਰ ਅਖ਼ਬਾਰ ਫਿਰੀਏ।
ਸਾਨੂੰ ਕੈਲਵੀ ਹਰ ਕੋਈ ਦੁਰਕਾਰਦਾ ਏ,
ਅਸੀਂ ਬਣੇ ਕਿਉਂ ਵਤਨ ਤੇ ਭਾਰ, ਫਿਰੀਏ?

9878381474

# ਕਾਵਿ ਕਿਆਰੀ

## ਨਵੇਂ ਸਾਲ ਹੋਵੇ ਲੱਖ ਵਧਾਈ ਖਾਲਸਾ

ਨਵੇਂ ਸਾਲ ਦੀ ਹੋਵੇ ਲੱਖ ਵਧਾਈ ਖਾਲਸਾ,
ਭਾਈ ਦਿੱਤ ਸਿੰਘ ਪੱਤ੍ਰਿਕਾ ਪੜਾਈਂ ਖਾਲਸਾ,
ਸਿੰਘ ਸਭਾ ਲਹਿਰ ਹੋਰ ਵਧਾਈਂ ਖਾਲਸਾ,
ਸਿੱਖੀ ਸੇਵਕੀ ਦੇ ਖੰਡੇ ਖੜਕਾਈਂ ਖਾਲਸਾ,
ਨਾਮ ਸਿਮਰਨ ਚਿਤ ਨਿੱਤ ਲਾਈਂ ਖਾਲਸਾ,
ਨਸੀਬ ਸਿੰਘ ਸੇਵਕ ਸੰਪਾਦਕੀ ਪੜਾਈਂ ਖਾਲਸਾ,
2012 'ਚ ਚੜ੍ਹਦੀ ਕਲਾ ਕਰਾਈਂ ਖਾਲਸਾ,
ਸਮਾਜ ਸੁਧਾਰ 'ਚ ਹਿੱਸਾ ਪਾਈਂ ਖਾਲਸਾ,
ਨਵੇਂ ਸਾਲ ਨਨਕਾਣੇ ਫਿਰ ਜਾਈਂ ਖਾਲਸਾ,
ਗੁਰੂ ਨਾਨਕ ਜੀ ਫਿਲਾਸਫੀ ਅਪਣਾਈਂ ਖਾਲਸਾ,
ਲੇਖ ਲਿਖੀਂ ਤੇ ਕਵਿਤਾ ਸੁਣਾਈਂ ਖਾਲਸਾ,
ਪੰਜਾਬੀ ਸਾਹਿਤ ਦੀ ਜੋਤ ਜਗਾਈਂ ਖਾਲਸਾ,
ਨਵੇਂ ਸਾਲ ਚੋਣਾਂ ਹਿੱਸਾ ਪਾਈਂ ਖਾਲਸਾ,
ਨੋਟ ਵੋਟ ਚੱਕਰਾਂ ਤੋਂ ਬਚਾਈਂ ਖਾਲਸਾ,
ਗੁਰੂ ਗ੍ਰੰਥ ਸਾਹਿਬ ਅੱਗੇ ਸੀਸ ਝੁਕਾਈਂ ਖਾਲਸਾ,
ਹਰ ਮੈਦਾਨੇ ਫਤਿਹ ਤੂੰ ਪਾਈਂ ਖਾਲਸਾ,
ਮਾਨਵੀ ਹੱਕਾ ਲਈ ਲਹਿਰ ਚਲਾਈਂ ਖਾਲਸਾ,
ਨਾਰੀ ਬੱਚੇ ਅਧਿਕਾਰ ਵੱਧ ਪਾਈਂ ਖਾਲਸਾ,
ਭੈ ਦੇਵੀ ਦਾ ਨਾ ਕਦੇ ਖਾਈਂ ਖਾਲਸਾ,
ਗੁਰੂ ਗੋਬਿੰਦ ਸਿੰਘ ਮਾਰਗ ਜਾਈਂ ਖਾਲਸਾ,
ਹੱਥੀਂ ਕਿਰਤ ਕਰੀਂ ਤੇ ਕਮਾਈਂ ਖਾਲਸਾ,
ਵੰਡ ਛਕਣ ਦੀ ਰੀਤ ਚਲਾਈਂ ਖਾਲਸਾ,
ਵਿਸਾਖੀ ਦਿਵਾਲੀ ਨਵੇਂ ਸਾਲ ਮਨਾਈਂ ਖਾਲਸਾ,
ਬਾਣੀ ਬਾਣੇ ਦੇ ਪਰਪੱਕ ਹੋ ਜਾਈਂ ਖਾਲਸਾ,
ਭਰੂਣ ਹੱਤਿਆ ਵਿਰੁੱਧ ਲਹਿਰ ਚਲਾਈਂ ਖਾਲਸਾ,
ਨਸ਼ਾ ਮੁਕਤੀ ਦਾ ਬਿਗਲ ਵਜਾਈਂ ਖਾਲਸਾ,
ਠਿੱਬੀਮਾਰ ਸਿਆਸਤ ਨਿਤ ਚਲਾਈਂ ਖਾਲਸਾ,
ਦਲ ਬਦਲੂ ਨੂੰ ਸਬਕ ਸਿਖਈਂ ਖਾਲਸਾ,
ਸਕੈਂਡਲ ਰਾਜਸੀ ਕਢਕੇ ਪੱਟੀ ਛਪਾਈਂ ਖਾਲਸਾ,
ਪ੍ਰੈਸ ਅਜ਼ਾਦੀ ਦੇ ਜਲਵੇ ਵਿਖਾਈਂ ਖਾਲਸਾ,
ਜੂਲੇ ਗੁਲਾਮੀ ਦੇ ਗੱਲੋਂ ਲਾਹੀਂ ਖਾਲਸਾ,
ਦੇਸ਼ ਕੌਮ ਲਈ ਸੇਵਾ ਨਿਭਾਈਂ ਖਾਲਸਾ,
ਪੁਰਬ ਗੁਰੂਆਂ ਦੇ ਰੱਲਕੇ ਮਨਾਈਂ ਖਾਲਸਾ,
ਚੋਲੇ ਬਸੰਤੀ ਬਸੰਤ ਤੂੰ ਸਵਾਈਂ ਖਾਲਸਾ,
ਭਗਤ ਸਿੰਘ ਨੂੰ ਸੀਸ ਝੁਕਾਈਂ ਖਾਲਸਾ,
ਰੱਖ ਲੱਜਿਆ ਧਰਮ ਦੀ ਵਿਖਾਈਂ ਖਾਲਸਾ,
ਗੁਰੂ ਤੇਗ ਬਹਾਦਰ ਤੋਂ ਸਿਖਿਆ ਪਾਈਂ ਖਾਲਸਾ,
ਵੇਖ ਸੰਕਟ ਨਾ ਚਿਤ ਡੁਲਾਈਂ ਖਾਲਸਾ,
ਸੀਸ ਤਲੀ ਪਰ ਜੂਝਕੇ ਵਿਖਾਈਂ ਖਾਲਸਾ,
ਨਵੇਂ ਸਾਲ ਜੋਤ ਗਿਆਨ ਦੀ ਜਗਾਈਂ ਖਾਲਸਾ,
ਭਾਈ ਦਿੱਤ ਸਿੰਘ ਪੂਰਨੇ ਜਾਈਂ ਖਾਲਸਾ,
ਦਾਨ ਪੁੰਨ ਗਰੀਬ ਦੀ ਝੋਲੀ ਪਾਈਂ ਖਾਲਸਾ,
ਦਾਈਆ ਮਿੱਥ ਕੇ ਤੇ ਸੰਘਰਸ਼ ਚਲਾਈਂ ਖਾਲਸਾ।

ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ।

ੴ ੴ ੴ

## ਧੰਨ ਧੰਨ ਕਲਗੀਆਂ ਵਾਲਿਆਂ ਤੇਰੇ ਚੋਜ ਨਿਆਰੇ

ਧੰਨ ਧੰਨ ਕਲਗੀਆਂ ਵਾਲਿਆਂ ਤੇਰੇ ਚੋਜ ਨਿਆਰੇ,
ਤੂੰ ਦੇਸ਼ ਕੌਮ ਦੇ ਦਾਤਿਆ ਸੀ ਭਾਗ ਸਵਾਰੇ।
ਪਟਨੇ ਦੀ ਤਾਂ ਧਰਤਿ ਨੂੰ ਤੂੰ ਭਾਗ ਸੀ ਲਾਇਆ,
ਪੋਹ ਸਤਵੀਂ ਦੇ ਚੰਨ ਨੇ ਜੱਗ ਨੂੰ ਰੁਸ਼ਨਾਇਆ।
ਗੁਜਰੀ ਨੂੰ ਦੇਣ ਮੁਬਾਰਕਾਂ ਆ ਲੋਕੀਂ ਸਾਰੇ,
ਧੰਨ ਧੰਨ ਕਲਗੀਆਂ ਵਾਲਿਆਂ............

ਹਿੰਦੂ ਮੁਸਲਮਾਨ ਨੂੰ ਤੂੰ ਇੱਕ ਫੁਰਮਾਇਆ,
ਤਾਹੀਉਂ ਤੇਰੇ ਦਰਸ਼ਨ ਨੂੰ ਭੀਖਣਸ਼ਾਹ ਆਇਆ।
ਦੋਹਾਂ ਕੁੱਜੀਆਂ ਵੱਲ ਨੂੰ ਸੀ ਹੱਥ ਉਲਾਰੇ,
ਧੰਨ ਧੰਨ ਕਲਗੀਆਂ ਵਾਲਿਆਂ............
ਘੜਿਆਂ ਨੂੰ ਕਦੇ ਸੀ ਤੋੜਦਾ ਤੂੰ ਮਾਰ ਨਿਸ਼ਾਨੇ।
ਤੇਰੀਆਂ ਰਮਜ਼ਾਂ ਗੁੱਝੀਆਂ, ਬਸ ਤੂੰ ਹੀ ਜਾਣੇ।
ਜਮਨਾਂ ਵਿੱਚ ਕੰਙਣ ਸੁਟ ਤੇ, ਦੰਗ ਰਹਿ ਗਏ ਸਾਰੇ।
ਧੰਨ ਧੰਨ ਕਲਗੀਆਂ ਵਾਲਿਆਂ............
ਮੈਣੀ ਦੇ ਮਹਿਲੀਂ ਖੇਡਦਾ ਕਰ ਬਾਲ ਇੱਕਠੇ,
ਤੂੰ ਸਾਨੂੰ ਸਮਝੀਂ ਰਾਵੀਏ ਕਹੇ ਅਪਣੇ ਬੱਚੇ।
ਮਾਤਾ ਤੇਰੀਆਂ ਘੰਗਣੀਆਂ ਦੇ ਬੜੇ ਨਜ਼ਾਰੇ,
ਧੰਨ ਧੰਨ ਕਲਗੀਆਂ ਵਾਲਿਆਂ............
ਅਨੰਦਪੁਰ ਸਾਹਿਬ ਪਹੁੰਚ ਕੇ ਕੰਮ ਨਵੇਂ ਚਲਾਏ,
ਘੋੜ ਸਵਾਰੀ ਸਿਖ ਲਈ ਗਲ ਸ਼ਸਤਰ ਪਾਏ।
ਅੰਬਰਾਂ ਵਿੱਚ ਗੂੰਜਾ ਪੈਂਦੀਆਂ, ਜਦ ਵੱਜਣ ਨਗਾਰੇ,
ਧੰਨ ਧੰਨ ਕਲਗੀਆਂ ਵਾਲਿਆਂ............
ਪਤਾ ਨਹੀਂ ਅੰਮ੍ਰਿਤ ਵਿੱਚ ਕੀ ਤੂੰ ਘੋਲ ਪਿਆਇਆ,
ਸਵਾ ਲੱਖ ਨਾਲ ਇੱਕ ਹੀ ਤੂੰ ਸਿੱਖ ਲੜਾਇਆ।
ਤੌਬਾ ਤੌਬਾ ਆਖਦੇ ਪਏ ਦੁਸ਼ਮਣ ਸਾਰੇ,
ਧੰਨ ਧੰਨ ਕਲਗੀਆਂ ਵਾਲਿਆਂ............
ਕੌਤਕ ਤੇਰੇ ਅਨੇਕ ਹੀ ਜਾਚਕ ਕੀ ਦੱਸੇ,
ਮੁਰਦਿਆਂ ਨੂੰ ਜੀਵਨ ਬਖਸ਼ਿਆ ਰਾਹੇ ਪਾ ਸੱਚੇ।
ਵਾਹਿਗੁਰੂ ਜੀ ਕੀ ਫਤਹਿ ਹੀ ਹਰ ਕੋਈ ਉਚਾਰੇ,
ਧੰਨ ਧੰਨ ਕਲਗੀਆਂ ਵਾਲਿਆਂ............

*ਮਾਸਟਰ ਸੁਖਦੇਵ ਸਿੰਘ 'ਜਾਚਕ'*
*9464005685*

## ਦਸਮੇਸ਼ ਜੀ ਦੀ ਉਸਤਤ ਵਿੱਚ

ਹਿੰਦੂ ਸਿੱਖਾਂ ਦਾ ਨਹੀਂ ਸੀ ਨਾਮ ਰਹਿਣਾ,
ਹਿੰਦ ਵਿੱਚ ਨਾ ਜੇ ਦਸਮੇਸ਼ ਹੁੰਦੇ।
ਜੰਞੂ, ਟਿੱਕੇ, ਦਸਤਾਰਾਂ ਨਾ ਦਿਸਣੀਆਂ ਸੀ,
ਜੇਕਰ ਲੋਕ ਨਾ ਸਿੰਘਾਂ ਦੇ ਭੇਸ ਹੁੰਦੇ।
ਬੂਟਾ ਸਿੱਖੀ ਦਾ ਇਹ ਨਾ ਕੀ ਟਹਿਕਣਾਂ ਸੀ,
ਜੇ ਦੇਗਾਂ ਤਵੀਆਂ ਦੇ ਝੱਲੇ ਨਾ ਸੇਕ ਹੁੰਦੇ।
ਅੱਜ ਇਤਿਹਾਸ ਸੀ ਜਾਚਕ ਹੋਰ ਹੋਣਾ,
ਗੁਰੂ ਗ੍ਰੰਥ ਸਾਹਿਬ ਨਾ ਸਾਡੀ ਜੇ ਟੇਕ ਹੁੰਦੇ।

ੴ ੴ ੴ

*ਮਾਸਟਰ ਸੁਖਦੇਵ ਸਿੰਘ 'ਜਾਚਕ'*
*9464005685*

## ਚਿੰਤਾ ਵਿਰਸੇ ਦੀ

ਭੁੱਲੀ ਮਾਤ ਗੁਜਰੀ ਨਾਲੇ ਮਾਈ ਭਾਗੋ,
ਗਾਥਾ ਭੁੱਲੀ ਸਤਵੰਤੀਆਂ ਨਾਰੀਆਂ ਦੀ।
ਸੰਗ-ਸ਼ਰਮ ਸਤਿਕਾਰ ਦੀ ਜਾਚ ਭੁੱਲੀ,
ਹੈ ਸੀ ਸ਼ਾਨ ਪੰਜਾਬਣਾ ਸਾਰੀਆਂ ਦੀ।
ਸਿਰ ਤੋਂ ਚੁੰਨੀ ਰਵਾਇਤੀ ਲਿਬਾਸ ਭੁੱਲਾ,
ਘੂਕੀ ਚੜ੍ਹੀ ਏ ਫੈਸ਼ਨ ਖੁਮਾਰੀਆਂ ਦੀ।
ਹਰੀਆਂ-ਪੀਲੀਆਂ ਪੱਗਾਂ ਦਾ ਸ਼ੌਕ ਭੁੱਲਾ,
ਉਜੱੜ ਗਈ ਦੁਕਾਨ ਲਲਾਰੀਆਂ ਦੀ।
ਮੱਖਣ, ਚਾਟੀਆਂ, ਲੱਸੀ ਮਧਾਣੀਆਂ ਦੀ,
ਯਾਦ ਵਿੱਸਰੀ ਮੱਝੀਆਂ ਚਾਰੀਆਂ ਦੀ।
ਹੋਰ ਸਾਰਾ ਕੁੱਝ ਭੁੱਲਣ ਦਾ ਫਿਕਰ ਹੈ ਨੀ,
ਚਿੰਤਾ ਭੰਗੜੇ , ਗਿੱਧੇ, ਫੁਲਕਾਰੀਆਂ ਦੀ।

ੴ ੴ ੴ

*ਤਰਲੋਚਨ ਸਿੰਘ ਦੁਪਾਲਪੁਰ*
*001-408-903-9952*

## ਓਹੀ ਸਿੱਖ ਗੁਰੂ ਦਾ

ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ,
ਜਿਹੜਾ ਪੂਰਾ ਤੋਲੇ, ਓਹੀ ਸਿੱਖ ਗੁਰੂ ਦਾ।
ਬਾਣੀ ਦੀ ਸਿੱਖਿਆ ਦੇ ਉੱਤੇ ਅਮਲ ਕਰੇ ਜੋ,
ਦੁਨੀਆਵੀ ਬੁਰਿਆਈਆਂ ਤੋਂ ਰਹੇ ਪਰੇ ਪਰੇ ਜੋ,
ਵਚਨਾਂ ਤੋਂ ਨਾ ਡੋਲੇ, ਓਹੀ ਸਿੱਖ ਗੁਰੂ ਦਾ,
ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।
ਹੱਕ ਦੀ ਕਰੇ ਕਮਾਈ ਤੇ ਘਰ ਲੈ ਆਵੇ ਜੋ,

ਭੁੱਖਾ ਹੋਵੇ ਗੁਆਂਢੀ ਤਾਂ ਵੰਡ ਕੇ ਖਾਵੇ ਜੋ,
ਧਰਮ ਤੋਂ ਕਦੇ ਨਾ ਡੋਲੇ ਓਹੀ ਸਿੱਖ ਗੁਰੂ ਦਾ।
ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।
ਪਿਆਰ ਮੁਹੱਬਤਾਂ ਵੰਡੇ ਜਿੱਧਰ ਨੂੰ ਵੀ ਚੱਲੇ,
ਹਰ ਪਾਸੇ ਸੱਚਾਈ ਦੀ ਕਰਦੇ ਬੱਲੇ ਬੱਲੇ,
ਸ਼ਬਦਾਂ ਵਿੱਚ ਰਸ ਘੋਲੇ ਓਹੀ ਸਿੱਖ ਗੁਰੂ ਦਾ,
ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।
ਢੇਰੀ ਢਾਹੀਂ ਬੈਠੇ ਤਾਈਂ ਸਹਾਰਾ ਵੀ ਦੇ,
ਜਿਹੜਾ ਡੁਬਦੀ ਬੇੜੀ ਤਾਈਂ ਕਿਨਾਰਾ ਵੀ ਏ,
ਜ਼ਿਹਨ ਦਾ ਬੂਹਾ ਖੋਹਲੇ ਓਹੀ ਸਿੱਖ ਗੁਰੂ ਦਾ,
ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।

*ਸਰਦਾਰ ਪੰਛੀ*
*9417091668*

ੴ ੴ ੴ

## *ਗੀਤ- ਦੋ ਫੁੱਲ ਸਿੱਖੀ ਦੇ ਬੂਟੇ ਦੇ*

ਦੋ ਫੁੱਲ ਸਿੱਖੀ ਦੇ ਬੂਟੇ ਦੇ, ਕੰਧਾਂ ਵਿੱਚ ਹੱਸਦੇ ਵੇਖੇ ਨੇ,
ਅੱਖਾਂ ਤੋਂ ਜੋ ਦੂਰ ਗਏ, ਉਹ ਦਿਲਾਂ 'ਚ ਵੱਸਦੇ ਵੇਖੇ ਨੇ।
ਦੋ ਵੱਡੇ ਗੁਰੂ ਗੋਬਿੰਦ ਸਿੰਘ ਨੇ, ਮੌਤ ਦੀ ਘੋੜੀ ਚਾੜ੍ਹ ਦਿੱਤੇ,
ਦੋ ਛੋਟੇ ਮਾਤਾ ਗੁਜਰੀ ਨੇ, ਹਨ ਦੇਸ਼ ਕੌਮ ਤੋਂ ਵਾਰ ਦਿੱਤੇ,
ਮਸਤੀ ਦੇ ਵਿੱਚ ਕੁਝ ਭੰਬਰੇ, ਆਰੇ ਸੰਗ ਨੱਚਦੇ ਵੇਖੇ ਨੇ,
ਦੋ ਫੁੱਲ ਸਿੱਖੀ ਦੇ ਬੂਟੇ ਦੇ, ਕੰਧਾਂ ਵਿੱਚ ਹੱਸਦੇ ਵੇਖੇ ਨੇ।
ਇਹ ਬੂਟਾ ਐਸਾ ਬੂਟਾ ਏ, ਜੋ ਕੱਟਿਆਂ ਦੂਣਾ ਫਲਦਾ ਏ,
ਨਾ ਪੱਥਰਾਂ ਵਿੱਚ ਇਹ ਸੁੱਕਦਾ ਏ, ਨਾ ਪਾਣੀ ਦੇ ਵਿੱਚ ਗਲਦਾ ਏ,
ਕੁਝ ਆਸ਼ਿਕ ਜੋਤ ਨੂਰਾਨੀ ਦੇ, ਦੇਗਾਂ ਵਿੱਚ ਉਬਲਦੇ ਵੇਖੇ ਨੇ,
ਦੋ ਫੁੱਲ ਸਿੱਖੀ ਦੇ ਬੂਟੇ ਦੇ............
ਅਨੰਦਪੁਰ ਵਿੱਚ ਇਸ ਬੂਟੇ ਨੂੰ, ਸੀ ਪਿਉਂਦ ਦਿੱਤੀ ਕੁਰਬਾਨੀ ਦੀ,
ਜਿਸ ਦਾਤ ਦਿੱਤੀ ਇਸ ਪੰਥ ਤਾਈਂ,
ਕੀ ਸਿਫਤ ਲਿਖਾਂ ਉਸ ਦਾਨੀ ਦੀ,
ਰੱਖ ਟਿੰਡ ਸਰਹਾਣੇ ਜੰਗਲ ਵਿੱਚ, ਰਾਹ ਸੱਚਾ ਦੱਸਦੇ ਵੇਖੇ ਨੇ,
ਦੋ ਫੁੱਲ ਸਿੱਖੀ ਦੇ ਬੂਟੇ ਦੇ............
ਇਕ ਸ਼ਾਖ ਜਾਂਦੀ ਏ ਪਟਨੇ ਨੂੰ, ਇਕ ਵਿੱਚ ਪਹਾੜਾਂ ਖਿੱਲਦੀ ਏ,
ਅੰਮ੍ਰਿਤਸਰ ਤੋਂ ਅੰਮ੍ਰਿਤ ਮਿਲਦਾ ਹੈ,
ਮੁਕਤਸਰ ਤੋਂ ਮੁਕਤੀ ਮਿਲਦੀ ਏ,
ਜੋ ਲਿਖ ਬੇਦਾਵਾ ਆਏ ਸੀ, ਮੁੜ ਗਲੇ ਉਹ ਲੱਗਦੇ ਵੇਖੇ ਨੇ,
ਦੋ ਫੁੱਲ ਸਿੱਖੀ ਦੇ ਬੂਟੇ ਦੇ....... ....
ਕੀ ਸਿਫਤ ਲਿਖਾਂ ਇਸ ਬੂਟੇ ਦੀ, ਸਿਫਤ ਬੜੀ ਲਾਸਾਨੀ ਏ,
ਹਰ ਟਾਹਣੀ ਤੱਤਪਰ ਦਿੱਸਦੀ ਏ, ਦੇਣ ਲਈ ਕੁਰਬਾਨੀ ਏ,
ਬੜੇ-ਬੜੇ ਅਭਿਮਾਨੀ, 'ਬਿਜਲੀ' ਸਿਰ ਪੈਰੀਂ ਰੱਖਦੇ ਵੇਖੇ ਨੇ,
ਦੋ ਫੁੱਲ ਸਿੱਖੀ ਦੇ ਬੂਟੇ ਦੇ, ਕੰਧਾਂ ਵਿੱਚ ਹੱਸਦੇ ਵੇਖੇ ਨੇ,
ਅੱਖਾਂ ਤੋਂ ਜੋ ਦੂਰ ਗਏ, ਉਹ ਦਿਲਾਂ 'ਚ ਵੱਸਦੇ ਵੇਖੇ ਨੇ।

*ਸ ਗੁਰਨਾਮ ਸਿੰਘ ਬਿਜਲੀ*
*9463823495*

ੴ ੴ ੴ

## *ਦੋ ਲਾਲ ਗੁਰੂ ਗੋਬਿੰਦ ਦੇ*

ਵੇਖੋ ਭੈਣੋ ਇਹ ਜੋੜੀ ਕਿਉਂ ਫੜੀ ਸਿਪਾਹੀਆਂ ਨੇ,
ਨਿੱਕੀ ਉਮਰੇ ਇਹਨਾਂ ਕਿਉਂ ਹੱਥ ਕੜੀਆਂ ਲਾਈਆਂ ਨੇ,
ਫਿਰ ਲੱਗਣ ਦਲੇਰ ਚੇਹਰੇ ਕੱਲਮ ਕੱਲੇ ਸਿੰਘਾਂ ਦਾ,
ਲੱਗਦਾ ਭੈਣੋ ਇਹ ਦੋ ਲਾਲ ਤਾਂ ਗੁਰੂ ਗੋਬਿੰਦ ਦੇ ਨੇ,
ਕਿੰਨੇ ਸੋਹਣੇ ਇਹਨਾਂ ਦੇ ਦਸਤਾਰ ਸਜਾਏ ਨੇ,
ਕਮਰ ਕਸੇ ਇਕੋ ਰੰਗ ਦੇ, ਇਕੋ ਜਿਹੇ ਪੁਸ਼ਾਕੇ ਪਾਏ ਨੇ,
ਕਿਉਂ ਬਣਾਏ ਕੈਦੀ ਇਹ ਥਾਣੇਦਾਰ ਮੋਰਿੰਡੇ ਦੇ ਨੇ,
ਲੱਗਦਾ ਭੈਣੋ ਇਹ .............
ਨੂਰ ਮੱਥੇ ਦਾ ਚਮਕੇ, ਛੋਟੇ-ਛੋਟੇ ਬਾਲਾਂ ਦੇ,
ਅਜੇ ਨਹੀਂ ਸੁਰਤ ਸੰਭਾਲੀ ਲੱਗਦੈ 7-9 ਸਾਲਾਂ ਦੇ,
ਤਰਸ ਨਾ ਕਰਨ ਸਿਪਾਹੀ ਕੱਟੇ ਵਾਂਗੂੰ ਰਿੰਗ ਦੇ ਨੇ,
ਲੱਗਦਾ ਭੈਣੋ ਇਹ .............
ਕੀ ਅਪਰਾਧ ਹੋਊ ਕੀਤਾ ਜਿੰਨ੍ਹਾਂ ਹੋਸ਼ ਸੰਭਾਲੀ ਨੀ,
ਜਿਹਦੇ ਗੋਦ 'ਚ ਖੇਲੇ ਹੋਊ ਮਾਂ ਕਰਮਾਂ ਵਾਲੀ ਨੀ,
ਡਾਹਢਾ ਕਹਿਰ ਕਮਾਇਆ ਸੀ ਸੂਬੇ ਸਰਹਿੰਦ ਦੇ ਨੇ,
ਲੱਗਦਾ ਭੈਣੋ ਇਹ .............

ਬ੍ਰਿਧ ਮਾਤਾ ਜੋ ਨਾਲ ਇਹਨਾਂ ਦੇ ਦਾਦੀ ਹੋਣੀ ਐ,
ਕਹੇ ਹਰਜੀਤ ਇਹਨਾਂ ਤੇ ਵਰਤੀ ਅਣਹੋਣੀ ਐ,
ਜਾਲਮ ਦਿਸਣ ਸਿਪਾਹੀ ਇਹਨਾਂ ਨਾਲ ਭੈਣੋ ਮੋਰਿੰਡੇ ਦੇ ਨੇ,
ਲੱਗਦਾ ਭੈਣੋ ਇਹ ਦੋ ਲਾਲ ਤਾਂ ਗੁਰੂ ਗੋਬਿੰਦ ਦੇ ਨੇ।

ੴ ੴ ੴ

*ਲੈ. ਹਰਜੀਤ ਕੌਰ ਰੁਮਾਣਾ*
*ਬਠਿੰਡਾ*

## *ਗੁਰੂ ਗੋਬਿੰਦ ਸਿੰਘ ਜੀ ਦੇ ਨਾਂ*

ਨਾ ਕੋਈ ਉਹਨਾਂ ਵਰਗਾ ਹੋਇਆ,
ਨਾ ਕੋਈ ਉਹਨਾਂ ਵਰਗਾ ਹੋਣਾ,
ਜੁਗਾਂ-ਜੁਗਾਂ ਤੱਕ ਯਾਦਾਂ ਰਹਿਣੀਆਂ,
ਉਸ ਦਰਵੇਸ਼ ਦੀਆਂ,
ਕੌਣ ਕਰੂਗਾ ਰੀਸਾਂ ਕਲਗੀਧਰ ਦਸ਼ਮੇਸ਼ ਦੀਆਂ।
ਕੀ-ਕੀ ਦੱਸਾਂ ਕਿੰਨੇ ਉਸਦੇ ਚੋਜ਼ ਨਿਆਰੇ ਨੇ,
ਦੇਸ਼ ਕੌਮ ਲਈ ਮਾਤਾ, ਚਾਰੇ ਪੁੱਤਰ ਵਾਰੇ ਨੇ,
ਚਮਕੌਰ ਗੜ੍ਹੀ ਸਰਹਿੰਦ 'ਚ ਧਣੀਆਂ ਯਾਦਾਂ ਓਸ ਦੀਆਂ,
ਕੌਣ ਕਰੂਗਾ ਰੀਸਾਂ ਕਲਗੀਧਰ ਦਸਮੇਸ਼ ਦੀਆਂ।
ਚੌਂਕ ਚਾਂਦਨੀ ਵਿੱਚ ਪਿਤਾ ਜੀ ਲੇਖੇ ਲਾ ਦਿੱਤੇ,
ਤੇਗ ਬਹਾਦਰ ਹਿੰਦ ਦੀ ਚਾਂਦਰ ਸ਼ਹੀਦ ਕਰਾ ਦਿੱਤੇ,
ਸੀਸ ਲੈ ਗਿਆ ਜੈਤਾ ਕੜ੍ਹੀਆਂ ਤੋੜ ਮਲੇਛ ਦੀਆਂ,
ਕੌਣ ਕਰੂਗਾ ਰੀਸਾਂ ਕਲਗੀਧਰ ਦਸਮੇਸ਼ ਦੀਆਂ।
ਮਾਂ ਗੁਜਰੀ ਦੀ ਮਮਤਾ ਨਾਲੋਂ ਨਾਤਾ ਤੋੜ ਲਿਆ,
ਧਰਮ ਬਚਾਵਣ ਖਾਤਰ ਜੰਗੀ ਨਾਤਾ ਜੋੜ ਲਿਆ,
ਮਿੱਤਰ ਪਿਆਰੇ ਨਾਲ ਗੱਲਾਂ ਕਰੇ ਪ੍ਰਦੇਸ਼ ਦੀਆਂ,
ਕੌਣ ਕਰੂਗਾ ਰੀਸਾਂ ਕਲਗੀਧਰ ਦਸਮੇਸ਼ ਦੀਆਂ।
ਰਣਜੀਤ ਸਿੱਧੂ ਕਲਗੀਧਰ ਦੇ ਖੇਲ ਨਿਆਰੇ ਸੀ,
ਪੁੱਤਰਾਂ ਤੋਂ ਵੀ ਵੱਧ ਗੁਰੂ ਨੂੰ ਸਿੰਘ ਪਿਆਰੇ ਸੀ,
ਆਪੇ ਗੁਰੂ ਚੇਲਾ, ਗੁਰੂ ਖਾਲਸੇ ਵਿੱਚ ਪ੍ਰਵੇਸ਼ ਦੀਆਂ।
ਦਾਤ ਇਲਾਹੀ ਅੰਮ੍ਰਿਤ ਖੰਡੇਧਾਰ ਪਿਲਾਇਆ ਏ,
ਸਵਾ ਲੱਖ ਦੇ ਨਾਲ ਇੱਕ ਸਿੰਘ ਲੜ੍ਹਾਇਆ ਏ,
ਕੀ ਸਿਫਤ ਕਰਾਂ ਪੰਜ ਕੱਕਿਆਂ ਦੇ ਅਦਭੁਤ ਭੇਸ ਦੀਆਂ,
ਕੌਣ ਕਰੂਗਾ ਰੀਸਾਂ ਕਲਗੀਧਰ ਦਸਮੇਸ਼ ਦੀਆਂ।

*ਸ ਰਣਜੀਤ ਸਿੰਘ ਸਿੱਧੂ*
*9876262642*

ੴ ੴ ੴ

## *ਨਵੇਂ ਸਾਲ 2012- ਜੀ ਆਇਆਂ ਨੂੰ*

ਨਵੇਂ ਸਾਲ ਤੂੰ ਵਧੀਆ ਆਈਂ,
ਸਭ ਦੇ ਵਿਹੜੇ ਖੁਸ਼ੀ ਲਿਆਈਂ।
ਕਿਸੇ ਵੀ ਫਸਲ ਦੀ ਘਾਟ ਨਾ ਆਵੇ,
ਵਕਤ ਸਿਰ ਵਰਖਾ ਵਰਸਾਈਂ।
ਹਰ ਕੋਈ ਰੱਜ ਰੱਜ ਖਾਵੇ ਪਹਿਨੇ,
ਮਹਿੰਗਾਈ ਤੇ ਕਾਬੂ ਪਾਈਂ।
ਨਵੇਂ ਸਾਲ ਤੂੰ ਵਧੀਆ ਆਈਂ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ਚਾਰੇ ਪਾਸੇ ਅਮਨ ਸ਼ਾਂਤੀ,
ਅੱਤਿਵਾਦ ਦਾ ਦੌਰ ਮੁਕਾਈਂ।
ਵਾਤਾਵਰਨ ਨਾ ਦੂਸ਼ਿਤ ਹੋਵੇ,
ਐਸੀ ਜੱਗ ਵਿੱਚ ਮਹਿਕ ਖਿੰਡਾਈਂ।
ਨਵੇਂ ਸਾਲ ਤੂੰ ਵਧੀਆ ਆਈ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ਪੜ੍ਹ ਪੜ੍ਹ ਵਿਦਿਆ ਬਣਨ ਸਿਆਣੇ,
ਐਸੀ ਗਿਆਨ ਦੀ ਜੋਤ ਜਗਾਈਂ।
ਭਰੂਣ ਹੱਤਿਆ ਕੋਈ ਨਾ ਹੋਵੇ,
ਨਾ ਕੋਈ ਦਾਜ ਦੀ ਬਲੀ ਚੜ੍ਹਾਈਂ।
ਨਵੇਂ ਸਾਲ ਤੂੰ ਵਧੀਆ ਆਈ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ਕੋਈ ਵੀ ਬੰਦਾ ਨਸ਼ਾ ਕਰੇ ਨਾ,
ਐਸੀ ਉਚੀ ਸੋਚ ਬਣਾਈਂ।
ਅੰਨ ਦਾਤਾ ਕੋਈ ਦੁਖੀ ਨਾ ਹੋਵੇ,
ਉਸਨੂੰ ਮਾਲਾ ਮਾਲ ਬਣਾਈਂ।
ਨਵੇਂ ਸਾਲ ਤੂੰ ਵਧੀਆ ਆਈ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ਕੋਈ ਬੇ ਔਲਾਦ ਨਾ ਜਾਵੇ,
ਸਭ ਦੇ ਵਿਹੜੇ ਬਾਲ ਖਿਡਾਈਂ।
ਉਮਰ ਦੇ ਨਾਲ ਤਾਂ ਹਰ ਕੋਈ ਜਾਵੇ,
ਅਣਿਆਈ ਨਾ ਮੌਤ ਲਿਆਈਂ।
ਨਵੇਂ ਸਾਲ ਤੂੰ ਵਧੀਆ ਆਈਂ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ਸਿੱਖਾਂ ਵਿੱਚ ਤ੍ਰੇੜ ਪਵੇ ਨਾ,
ਪਾਵਨ ਗੁਰਬਾਣੀ ਲੜ ਲਾਈਂ।
ਵਹਿਮ ਭਰਮ ਨਾ ਨੇੜੇ ਫੜਕਣ,
ਸਭ ਨੂੰ ਚੜ੍ਹਦੀ ਕਲਾ ਦਿਵਾਈਂ।
ਨਵੇਂ ਸਾਲ ਤੂੰ ਵਧੀਆ ਆਈਂ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ਦਿੱਤ ਸਿੰਘ ਜੋ ਮਾਸਿਕ ਪੱਤ੍ਰਿਕਾ,
ਇਸ ਤੇ ਹੋਰ ਵੀ ਕਰਮ ਕਮਾਈਂ।
ਵੱਡ ਅਕਾਰੀ ਸੁਹਣਾ ਹੋਵੇ,
ਪਾਠਕ ਇਸਦੇ ਹੋਰ ਵਧਾਈਂ।
ਸਿਰਜਣ ਹਾਰ ਨਾ ਭੁੱਲੇ ਜਾਚਕ,
ਸੱਭ ਦਾ ਜੀਵਨ ਸਫਲ ਬਣਾਈਂ।
ਨਵੇਂ ਸਾਲ ਤੂੰ ਵਧੀਆ ਆਈਂ,
ਸਭ ਦੇ ਵਿਹੜੇ ਖੁਸ਼ੀ ਲਿਆਈਂ।

ੴ ੴ ੴ

*ਮਾਸਟਰ ਸੁਖਦੇਵ ਸਿੰਘ 'ਜਾਚਕ'*
*9464005685*

## ਮਹਾਨ ਸੀ ਗੋਬਿੰਦ ਸਿੰਘ

ਜ਼ੁਲਮ ਜਬਰ ਦੀ ਮੌਤ ਦਾ, ਐਲਾਨ ਸੀ ਗੋਬਿੰਦ ਸਿੰਘ,
ਹੱਕ, ਸੱਚ, ਇਨਸਾਫ ਦੀ, ਆਜ਼ਾਨ ਸੀ ਗੋਬਿੰਦ ਸਿੰਘ।
ਅਣਖ, ਗੈਰਤ, ਵੀਰਤਾ ਦਾ ਸੀ ਰੌਸ਼ਨ ਮੀਨਾਰ ਉਹ,
ਮਾਨਵਤਾ ਦੇ ਗੌਰਵ ਦੀ, ਪਹਿਚਾਨ ਸੀ ਗੋਬਿੰਦ ਸਿੰਘ।
ਸ਼ਹੀਦ ਪੁੱਤਰਾਂ ਦਾ ਪਿਤਾ, ਸਰਬੰਸਦਾਨੀ, ਦੇਸ਼ ਭਗਤ,
ਤੇਗ ਬਹਾਦਰ ਸੰਤ ਦੀ ਸੰਤਾਨ ਸੀ ਗੋਬਿੰਦ ਸਿੰਘ।
ਅੰਮ੍ਰਿਤ ਪਿਲਾ ਕੇ ਜਿਸਨੇ ਕੀਤੀ, ਖਾਲਸੇ ਦੀ ਸਿਰਜਣਾ,
ਨਵਚੇਤਨਾ ਦੀ ਮਹਿਕ ਦੀ, ਮੁਸਕਾਨ ਸੀ ਗੋਬਿੰਦ ਸਿੰਘ।
ਬਾਦਸ਼ਾਹ, ਦਰਵੇਸ਼ ਆਲਿਮ, ਸ਼ਾਇਰ ਤੇ ਚਿੰਤਕ ਮਹਾਨ,
ਇਸ ਨਿਤਾਣੀ ਹਿੰਦ ਲਈ ਵਰਦਾਨ ਸੀ ਗੋਬਿੰਦ ਸਿੰਘ।
ਨਿਰਭਉ, ਨਿਰਵੈਰ ਦਾ ਸੰਗਮ ਉਹੋ ਸੀ ਬੇਮਿਸਾਲ,
ਕ੍ਰਾਂਤੀ ਦਾ ਮੁੱਢ ਤੇ ਘਮਸਾਨ ਸੀ ਗੋਬਿੰਦ ਸਿੰਘ।
ਆਪੇ ਗੁਰੂ, ਆਪੇ ਚੇਲਾ, ਬੇਕਸਾਂ ਦਾ ਯਾਰ ਉਹ,
ਲੋਕਤੰਤਰ ਦਾ ਨਵਾਂ ਫੁਰਮਾਨ ਸੀ ਗੋਬਿੰਦ ਸਿੰਘ।
ਨੀਤੀਵੇਤਾ, ਧਰਮ ਰਖਿਅਕ, ਦੁਸ਼ਟ ਦਮਨ ਮਰਦਿ ਕਾਮਿਲ,
ਕੌਮੀ ਬਲ ਤੇ ਜੋਸ਼ ਦਾ ਤੂਫ਼ਾਨ ਸੀ ਗੋਬਿੰਦ ਸਿੰਘ।
ਖ਼ੂਨ ਪਾ ਕੀਤਾ ਜੀਹਨੇ ਸੁਰਜੀਤ ਮੁਰਦਾ ਕੌਮ ਨੂੰ,
ਅਟੱਲ ਭਰੋਸੇ, ਵਿਸ਼ਵਾਸ਼ ਦੀ ਚਮਕਾਨ ਸੀ ਗੋਬਿੰਦ ਸਿੰਘ।
ਅਨੰਦਪੁਰ, ਚਮਕੌਰ, ਮਾਛੀਵਾੜਾ, ਮੁਕਸਰ, ਦਮਦਮਾਂ,
ਦੇਂਦੇ ਗਵਾਹੀ ਕੈਲਵੀ, ਮਹਾਨ ਸੀ ਗੋਬਿੰਦ ਸਿੰਘ।

ੴ ੴ ੴ

*ਪ੍ਰੋ ਜਸਵੰਤ ਸਿੰਘ ਕੈਲਵੀ*
9878381474

## ਇਹ ਨੇ ਫ਼ਖ਼ਰੇ ਕੌਮ

ਬਣੇ ਦੇਖ ਕੇ ਚੌਧਰੀ ਕੌਮ ਘਾਤੀ,
ਅਣਖੀ ਸਿੰਘਾਂ ਦਾ ਹੁੰਦਾ ਏ ਮਰਨ ਯਾਰੋ।
ਗੰਦ ਪਾਇਆ ਹੈ ਜੀ-ਹਜ਼ੂਰੀਆਂ ਨੇ,
ਕੌਮੀ ਪਿਆਰ ਤਾਂ ਹੋ ਗਿਆ ਹਰਨ ਯਾਰੋ।
ਬੁਰਕੀ ਪੈਣ ਦੀ ਆਸ ਵਿੱਚ ਚੁੱਪ ਰਹਿੰਦੇ,
ਉੱਚਾ ਕੁਸਕਣੋ ਲੱਗ ਪਏ ਡਰਨ ਯਾਰੋ।
ਕੋਈ ਪੇਸ਼ ਨਾ ਜਾਵੇ ਪ੍ਰਵਾਸੀਆਂ ਦੀ,
ਦੁਖੀ ਹੋਏ ਅਪੀਲਾਂ ਹੀ ਕਰਨ ਯਾਰੋ।
ਲੇਖੇ ਪੰਥ ਦੇ ਜਿਨ੍ਹਾਂ ਨੇ ਜਿੰਦ ਲਾਈ,
ਬੈਠੇ ਵਰ੍ਹਿਆ ਤੋਂ ਜੇਲ੍ਹਾਂ ਵਿੱਚ ਸੜਨ ਯਾਰੋ।
ਜਿਨ੍ਹਾਂ ਕੌਮ ਦੇ ਜੜ੍ਹਾਂ ਵਿੱਚ ਤੇਲ ਦਿੱਤਾ,
ਫ਼ਖ਼ਰੇ ਕੌਮ ਉਹ ਲੱਗ ਪਏ ਬਣਨ ਯਾਰੋ!!

ੴ ੴ ੴ

*ਤਰਲੋਚਨ ਸਿੰਘ ਦੁਪਾਲਪੁਰ*
*001-408-903-9952*

## ਬੱਲੇ ਬਈ ਨੇਤਾ ਜੀ ਆਏ

ਪਿੱਪਲ ਦਿਆ ਪੱਤਿਆ ਵੇ, ਤੂੰ ਤਾਂ ਖੜ-ਖੜ ਲਾਈ ਐ ਵੇ
ਅਸਾਂ ਦੁੱਧ ਘਿਓ ਦੂਰ ਕੀਤੇ, ਰੁੱਤ ਨਸ਼ਿਆਂ ਦੀ ਆਈ ਐ ਵੇ
ਪਿੱਪਲ ਦਿਆ ਪੱਤਿਆ ਵੇ, ਮੱਚ ਗਈ ਦੁਹਾਈ ਐ ਵੇ
ਕੁੱਖ 'ਚ ਧੀ ਮਰਦੀ, ਹਨੇਰੀ ਜ਼ੁਲਮਾਂ ਦੀ ਆਈ ਐ ਵੇ
ਪਿੱਪਲ ਦਿਆ ਪੱਤਿਆ ਵੇ, ਅੰਨ ਦਾਤਾ ਖੜਾ ਪੁਕਾਰਦਾ ਏ
ਮੁੱਲ ਮਿਲੇ ਨਾ ਮਿਹਨਤ ਦਾ, ਧਾਹਾਂ ਪਿਆ ਮਾਰਦਾ ਏ
ਪਿੱਪਲ ਦਿਆ ਪੱਤਿਆ ਵੇ, ਕੀ ਜ਼ਮਾਨਾ ਦੁੱਖ ਫਰੋਲੇ ਵੇ
ਪੈਣ ਡਾਂਗਾ ਬੇਰੁਜ਼ਗਾਰਾਂ ਦੇ, ਪੱਗ-ਚੁੰਨੀਆਂ ਪੈਰੀਂ ਰੋਲੇ ਵੇ
ਪਿੱਪਲ ਦਿਆ ਪੱਤਿਆ ਵੇ, ਮੈਂ ਧਰਤੀ ਪੰਜ ਦਰਿਆਵਾਂ ਦੀ
ਉਹ ਦੁਹੱਥੜੇ ਪਿੱਟਦੀ ਐ, ਜੋ ਮਾਂ ਛੇਵੇਂ ਦਰਿਆਵਾਂ ਦੀ
ਪਿੱਪਲ ਦਿਆ ਪੱਤਿਆ ਵੇ, ਕੀ-ਕੀ ਦਰਦ ਸੁਣਾਵਾਂ ਵੇ
ਜ਼ਹਿਰ ਪਲੀਤ ਹੋਈ, ਉਂਝ ਧਰਤੀ ਮਾਂ ਅਖਵਾਵਾਂ ਵੇ
ਪਿੱਪਲ ਦਿਆ ਪੱਤਿਆ ਵੇ, ਜੋ ਤੇਰੇ ਕੰਮ ਅਧੂਰੇ ਵੇ
ਲੈ ਸਹਾਰਾ ਗਾਂਧੀ-ਨੋਟਾਂ ਦਾ, ਸਭ ਹੋਣਗੇ ਪੂਰੇ ਵੇ
ਪਿੱਪਲ ਦਿਆ ਪੱਤਿਆ ਵੇ, ਰੋਟੀ ਬਿਨ ਸੁੰਨੇ ਛਾਬੇ ਵੇ
ਗਰੀਬ ਜੂਨ ਪਹਾੜੇ ਦੀ, ਐਸ਼ ਉਡਾਂਦੇ ਢੌਂਗੀ ਬਾਬੇ ਵੇ
ਪਿੱਪਲ ਦਿਆ ਪੱਤਿਆ ਵੇ, ਹੋਰ ਕੀ ਹਾਲ ਸੁਣਾਵਾਂ ਵੇ
ਅੱਖਾਂ ਬੰਦ ਗਰੀਬੜੇ ਲਈ, ਤਕੜੇ ਦਿਲੀਂ ਵਸਾਵਾਂ ਵੇ
ਪਿੱਪਲ ਦਿਆ ਪੱਤਿਆ ਵੇ, ਕਿਉਂ ਮੁੱਖ ਕੁਮਲਾਇਆ ਵੇ
ਖੜ-ਖੜ ਕੌਣ ਸੁਣੇਂ, ਯੁੱਗ ਡੀ.ਜੇ. ਦਾ ਆਇਆ ਐ ਵੇ
ਪਿੱਪਲ ਦਿਆ ਪੱਤਿਆ ਵੇ, ਕਿਉਂ ਹੰਝੂ ਕੇਰੇ ਵੇ
ਅੱਜ ਦੁਸ਼ਮਣ ਬਣ ਨਿਬੜੇ, ਜੋ ਸਾਥੀ ਤੇਰੇ ਵੇ
ਪਿੱਪਲ ਦਿਆ ਪੱਤਿਆ ਵੇ, ਤੇਰੇ ਚਰਨੀਂ ਹੱਥ ਲਾਵਾਂ ਵੇ
ਸਫਲ ਲੋਕ ਰਾਜ ਹੋਵੇ, ਲੱਖ-ਲੱਖ ਸ਼ੁਕਰ ਮਨਾਵਾਂ ਵੇ
ਪਿੱਪਲ ਦਿਆ ਪੱਤਿਆ ਵੇ, ਗੱਲ ਆਖਰੀ ਕਹਿੰਦਾ ਹਾਂ
ਅਰਜ਼ ਸੁਣ ਲਵੀਂ 'ਸਾਧੂ' ਦੀ, 'ਲੰਗੇਆਣੇ' ਵਿੱਚ ਰਹਿੰਦਾ ਹਾਂ
ਵੇ ਕਦੇ ਸੁਣ ਲੈ 'ਸਾਧੂ' ਦੀ, 'ਲੰਗੇਆਣੇ' ਵਿੱਚ ਰਹਿੰਦਾ ਹਾਂ

ਡਾ:ਸਾਧੂ ਰਾਮ ਲੰਗੇਆਣਾ
98781-17285

ੴ ੴ ੴ

## ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

**ਮਾਇਆ ਭੇਜਣ ਲਈ ਪਤਾ:-**
**ਸੰਪਾਦਕ , ਨਸੀਬ ਸਿੰਘ ਸੇਵਕ,**
**A/C No. 65077080586,**
**ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ,**
**ਚੰਡੀਗੜ੍ਹ।**

ਮੁੱਖ ਸੰਪਾਦਕ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਲੜੀਵਾਰ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਸਾਈਂ ਬੁੱਢਣ ਸ਼ਾਹ

ਸਤਿਗੁਰ ਜੀ ਸਵੇਰੇ ਬਾਬਾ ਗੁਰਦਿੱਤਾ ਜੀ ਦੇ ਅਸਥਾਨ ਤੇ ਗਏ। ਤਾਂ ਸਾਈਂ ਬੁੱਢਣ ਸ਼ਾਹ ਦੀ ਪ੍ਰੇਮ ਖਿਚ ਨੇ ਦੱਸ ਕਦਮ ਅਗਾਂ ਖਿਚ ਲਿਆ।ਜਦ ਕੁਟੀਆ ਦੇ ਨੇੜੇ ਪਹੁੰਚੇ ਤਾਂ ਪੀਰ ਜੀ ਉੱਠਕੇ ਆਦਰ ਕਰਣਾ ਚਾਹੁੰਦੇ ਸਨ ਸਰੀਰ ਦੇ ਉਠਾਣ ਦੇ ਲਈ ਦਿਲ ਉਤਸ਼ਾਹ ਭਰਪੂਰ ਹੌਂਸਲਾ ਦੇਂਦਾ ਹੈ।ਪਰ ਨਿਰਬਲ ਸਰੀਰ ਹਾਮੀ ਨਹੀਂ ਭਰਦਾ। ਗੋਡਿਆਂ ਤੇ ਹੱਥ ਰਖ ਹੰਬਲਾ ਮਾਰਣਾ ਚਾਹੁੰਦੇ ਹਨ। ਪਰ ਹੰਬਲਾ ਮਾਰੇ ਕੌਣ? ਇਤਨੇ ਨੂੰ ਸਾਹਿਬ ਕੋਲ ਆ ਕਹਿਣ ਲੱਗੇ। "ਸਾਈਂ ਜੀ ਖੇਚਲ ਨਾ ਕਰੋ, ਤੁਸੀਂ ਬਜ਼ੁਰਗ ਹੋ।" ਕਹਿ ਕੇ ਝੋਲੀ ਵਿਚ ਬੈਠ ਗਏ। ਸਾਈਂ ਜੀ ਨੇ ਪਾਈ ਜੱਫੀ, ਗਲਵਕੜੀ ਵਿੱਚ ਲੈ ਕੇ ਹਿੱਕ ਨਾਲ ਲਾਇਆ। ਕਲੇਜੇ ਠੰਢ ਪਈ, ਓਹੋ ਠੰਢ ਜਿਹੜੀ ਗੁਰ ਨਾਨਕ ਪਾਈ ਸੀ। ਤੇ ਫਿਰ ਖੜਗਾਂ ਵਾਲੇ ਗੁਰੂ ਨੇ ਪਾਈ ਸੀ। ਐਨ ਓਸੇ ਤਰ੍ਹਾਂ ਅਜ ਠੰਢ ਪਈ ਹੈ। ਖੁਸ਼ਬੋ ਤੇ ਸੁਗੰਧੀ ਵੀ ਓਹੋ ਹੈ। ਇਸ ਸੁਗੰਧੀ ਨੇ ਮਨ ਨੂੰ ਸੁਰਤ ਤੇ ਦਰ ਤੇ ਲੈ ਜਾ ਬੁੱਧ ਨੂੰ ਜਾ ਹਲੂਨਾ ਮਾਰਿਆ। ਬੁਧੀ ਨੇ ਸੁਗੰਧੀ ਦੀ ਪਰਖ ਕੀਤੀ। ਤੇ ਆਖਿਆ ਸੁਗੰਧੀ ਵੀ ਓਹੋ ਸਵਾਦ ਵੀ ਪਹਿਲਾ। ਸਹਿਲੀ, ਖੜਗ ਤੇ ਕਲਗੀ ਦੀ ਸ਼ਾਨ ਇਕੋ ਹੈ। ਇਹ ਕਹਿੰਦਿਆਂ ਸਾਈਂ ਜੀ ਦ੍ਰਵੈ, ਕਾਂਬ ਛਿੜੀ, ਲੂੰ ਕੰਡੇ ਖੜੇ ਹੋਏ। ਆਪ ਵਿਸਮਾਦ ਵਿੱਚ ਆਏ। ਅੰਮ੍ਰਿਤ ਝਰਨਾ ਝਰਨ ਲੱਗਾ। ਗੁਰਦੇਵ ਜੀ ਨੇ ਗਲਵਕੜੀ ਦੀ ਘੁਟ ਨੂੰ ਹੋਰ ਪੀਡਾ ਕੀਤਾ। ਬਸ ਫਿਰ ਓਹੋ ਦਸ਼ਾ ਉਗਵਾਈ ਤੇ ਕੁਝ ਚਿਰ ਲਈ ਕੋਈ ਸੁਧ ਨਾ ਰਹੀ। ਇਸ ਵਿਸਮਾਦੀ ਦਸ਼ਾ ਦੀ ਸਾਰ ਜਾਂ ਤਾਂ ਸਾਈਂ ਜੀ ਜਾਣਦੇ ਸਨ, ਜਾਂ ਫਿਰ ਆਪ ਹਜ਼ੂਰ। ਆਖਰ ਰਮਜ਼ਾਂ ਤੇ ਭੇਦਾਂ ਦੇ ਦਾਤਾ ਨੇ ਵਿਸਮਾਦੀ ਡੋਰ ਖਿਚੀ। ਸਾਈਂ ਜੀ ਆਪਾ ਸੰਭਲੇ। ਤਾਂ ਹਜ਼ੂਰ ਨੇ ਕਿਹਾ 'ਮੇਰਾ ਦੁਧ' ਮੈਂ ਦੁਧ ਪੀਣਾ ਹੈ। ਸਾਈਂ ਜੀ ਨੇ ਪਿਆਰੇ ਕਲਗੀਆਂ ਵਾਲੇ ਤੋਂ ਵਿਛੜਨਾ ਨਾ ਚਾਹੁੰਦੇ ਹੋਏ ਵੀ ਹੁਕਮ ਸਿਰ ਧਾਰਨ ਕਰਦਿਆਂ ਤੱਕਿਆ, ਬੱਕਰੀ ਆ ਗਈ ਹੈ। ਫੜਿਆ ਛੰਨਾ, ਚੋਆ ਦੁਧ, ਲਿਆ ਅੱਗੇ ਧਰਿਆ ਪਿਆਰੇ ਦੇ ਮਿੱਠੀ ਤੇ ਧੀਮੀ ਸੁਰ ਨਾਲ ਬਿਣੇ ਕੀਤੀ:-

ਦੂਧ ਪੀਓ ਗੋਬਿੰਦ ਰਾਇ॥
ਦੂਧ ਪੀਓ ਮੇਰੇ ਮਨ ਪਤਿਆਇ॥

ਦੁਧ ਪੀਕੇ ਸਾਈਂ ਜੀ ਨਾਲ ਖੁਸ਼ੀਆਂ ਸਾਂਝੀਆਂ ਕਰ ਆਪ ਜੀ ਨਾਹਨ ਦੇ ਰਾਹ ਪੈ ਗਏ।

## ਸਫਾ 20 ਦਾ ਬਾਕੀ

ਕਿ ਤੁਸੀਂ ਆਪਨੀ ਕੌਮ ਦੇ ਝੁਗੇ ਕਿਉਂ ਨਹੀਂ ਸਵਾਰਦੇ ਤਦ ਅੱਗੇ ਜਵਾਬ ਦਿੰਦੇ ਹਨ ਕਿ ਸਿੱਖਾਂ ਵਿਚ ਸ਼ਾਇਸਤਗੀ ਨਹੀਂ ਹੈ ਅਰ ਨਾ ਇਨ੍ਹਾਂ ਵਿਚ ਕੱਠੀ ਸੁਸਾਇਟੀ ਹੈ।ਅੱਗੇ ਆਪ ਹੀ ਗਿਆਨੀ ਜੀ ਇਸ ਦਾ ਉੱਤਰ ਦਿੰਦੇ ਹਨ: "ਇਸਦਾ ਉੱਤਰ ਅਸੀਂ ਏਹੋ ਦੇਂਦੇ ਹਾਂ ਕਿ ਭਾਈ ਸ਼ਾਇਸਤਗੀ ਅਤੇ ਸੁਸਾਇਟੀ ਭੀ ਤਾਂ ਆਪ ਜੈਸੇ ਵਿਦਵਾਨਾਂ ਨਾਲ ਹੀ ਹੋਣੀ ਹੈ ਸੋ ਤੁਸੀਂ ਖ਼ੁਦ ਕੋਸ਼ਿਸ਼ ਕਰਕੇ ਸੁਸਾਇਟੀ ਬਨਾਓ।"ਸਿੱਖ ਪੰਥ ਵਿਚ ਧਾਰਮਿਕ-ਸਮਾਜਿਕ ਜਾਗ੍ਰਿਤੀ ਲਿਆਉਣ ਲਈ ਉਨ੍ਹਾਂ ਨੇ ਕਈ ਢੰਗਾਂ ਨਾਲ ਪ੍ਰੇਰਨਾ ਦਿੱਤੀ।ਉਕਤ ਕਿਸਮ ਦੇ ਬਹੁਤ ਸਾਰੇ ਹਵਾਲੇ ਜੋ ਕੌਮੀ ਜਜ਼ਬੇ ਨਾਲ ਲਬਰੇਜ਼ ਹਨ,ਉਨ੍ਹਾਂ ਦੀਆਂ ਲਿਖਤਾਂ ਵਿਚੋਂ ਮਿਲਦੇ ਹਨ।ਪ੍ਰੇਰਨਾਦਾਇਕ ਕੁਝ ਵਿਸ਼ੇਸ਼ ਸਿਰਲੇਖ ਇਸ ਪ੍ਰਕਾਰ ਹਨ:

'ਮੁਸਲਮਾਨਾਂ ਨਾਲੋਂ ਖਾਲਸਾ ਕਿਉਂ ਪਿੱਛੇ ਰਿਹਾ'
'ਕਿਆ ਖਾਲਸਾ ਜੀ ਤੁਸੀਂ ਜਿੰਦੇ ਹੋ'
'ਐ ਪੰਥ ਤੂੰ ਆਪਨੇ ਅਸੂਲਾਂ ਪਰ ਪੱਕਾ ਰਹੁ'
'ਮੁਰਦਯੋਉਠੋ ਕਿਆਮਤ ਆਈ ਜੇ'
'ਕੁੱਤਾ ਅਤੇ ਉਸਦੀ ਸਵਾਮੀ ਭਗਤੀ'
'ਲੁਧਰਾਂ ਦੀਆਂ ਮੱਛੀਆਂ ਅਤੇ ਸਾਡੇ ਕੰਮ'
'ਜਾਗਦਿਆਂ ਦੀਆਂ ਕੱਟੀਆਂ ਤੇ ਸੁਤਿਆਂ ਦੇ ਕੱਟੇ'
'ਐ ਕੌਮ!ਤੂੰ ਆਪਨੇ ਗੁਰੂਆਂ ਦੀ ਇੱਜ਼ਤ ਨੂੰ ਕਾਇਮ ਰੱਖ'
'ਅੱਜ ਕੱਲ ਦੇ ਖਾਲਸਾ ਜੀ ਤੁਸਾਂ ਕੀ ਕੀਤਾ'ਆਦਿ।

ਗਿਆਨੀ ਜੀ ਦਾ ਉਦੇਸ਼ ਸੁੱਤੀ ਹੋਈ ਸਿੱਖ ਕੌਮ ਨੂੰ ਜਗਾਉਣਾ ਸੀ ਤਾਂ ਕਿ ਉਹ ਦੁਨੀਆਂ ਵਿਚ ਆਪਨੀ ਧਾਰਮਿਕ-ਸਮਾਜਿਕ ਤੌਰ 'ਤੇ ਵਿਲੱਖਣ ਪਹਿਚਾਣ ਸਥਾਪਿਤ ਕਰ ਲੈਣ।

*9815985559*

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਗੁਰੂ ਜੀ ਦਾ ਚਮਕੌਰ ਛੱਡ ਕੇ ਮਾਛੀਵਾੜੇ ਜਾਣਾ

### ਬਿਖੜਾ ਪੈਂਡਾ

33- ਜੰਗਲ ਬੇਲੇ ਬਿਖੜਾ ਪੈਂਡਾ,
ਰਸਤੇ ਵੀ ਅਣਜਾਣੇ ਸੀ।
ਰਾਤੀਂ ਕੁਝ ਵੀ ਨਜ਼ਰ ਨਾ ਆਉਂਦਾ,
ਰੋਟੀ ਬਿਨ ਭੁੱਖੇ ਭਾਣੇ ਸੀ।
ਚੁੱਭ ਚੁੱਭ ਸੂਲਾਂ ਪੈਰਾਂ ਅੰਦਰ,
ਲਹੂ-ਫੁਹਾਰੇ ਚੱਲਦੇ ਸੀ।
ਚਾਰੇ ਪਾਸੇ ਮੁਗ਼ਲ ਸਿਪਾਹੀ,
ਫਿਰਦੇ ਆਦਮ-ਖਾਣੇ ਸੀ।

### ਕਪੜੇ ਲੀਰੋ ਲੀਰ ਹੋ ਜਾਣੇ

34 ਚਾਲ ਨਿਰੰਤਰ ਟੁਰਦਾ ਜਾਵੇ,
ਮੰਨ ਸਾਹਿਬ ਦੇ ਭਾਣੇ ਨੂੰ।
ਤੋੜ ਫੋੜ ਕੇ ਆਈ ਅਟਕ ਨੂੰ,
ਟੁਰਿਆ ਜਾਏ ਠਿਕਾਣੇ ਨੂੰ।
ਵਿੱਚ ਝਾੜੀਆਂ ਫਸ ਫਸ ਚੋਲਾ,
ਵੇਖੋ ਲੀਰੋ ਲੀਰ ਹੋਇਆ।
ਕੌਣ ਭਲਾ ਮੰਜ਼ਿਲ ਤੋਂ ਰੋਕੇ,
ਇਸ ਵੱਖਰੇ ਪਰਵਾਨੇ ਨੂੰ।

### ਜੰਡ-ਸਰ ਪਹੁੰਚਣਾ

35 ਨਾਪ ਨਾਪ ਕੇ ਮੰਜ਼ਿਲ ਪੈਰੀ,
ਜੰਡਸਰ ਚਰਨ ਟਿਕਾਏ ਸੀ।
ਨੌਵੇਂ ਪੋਹ ਦੀ ਸਹਰ ਹੋ ਗਈ,
ਲੋਕੀਂ ਵੇਖਣ ਆਏ ਸੀ।
ਲਿਆ ਪਛਾਣ ਗੁਰੂ ਇਕ ਸਿੱਖ ਨੇ,
ਗਰਮ ਦੁੱਧ ਦੀ ਕੀਤੀ ਸੇਵਾ।
ਪੂਜਾ ਆਸਣ ਥਾਪਣ ਕੀਤਾ,
ਅੱਗੇ ਵਲ ਉਠ ਸਿਧਾਏ ਸੀ।

### ਅਲਫੂ ਤੇ ਗਾਮੂ ਗੁੱਜਰਾਂ ਦਾ ਮਰਨਾ

36 ਕੀੜੀ ਪਿੰਡ ਪਹੁੰਚਗੇ ਸਾਹਿਬ,
ਅਲਫੂ ਗਾਮੂ ਸ਼ੋਰ ਮਚਾਇਆ।
ਗੁੱਜਰ ਜਾਤੀ ਲੋਭ ਜਾਗਿਆ,
ਮੁਗ਼ਲਾਂ ਹੱਥ ਫੜਾਉਣਾ ਚਾਹਿਆ।
ਬਹੁਤ ਵਰਜਿਆ ਦੋਹਾਂ ਤਾਈਂ,
ਗੱਲ ਗੁਰੂ ਦੀ ਇੱਕ ਨਾ ਮੰਨੀ।
ਧੂਹ ਲਈ ਕਿਰਪਾਨ ਮਿਆਨੋਂ,
ਦੋਹਾਂ ਤਾਈਂ ਪਾਰ ਬੁਲਾਇਆ।

### ਮਾਛੀਵਾੜੇ ਦੇ ਜੰਗਲਾਂ ਵੱਲ

37 ਇਕ ਪਹਿਰ ਦਿਨ ਬੀਤ ਗਿਆ ਜਾਂ,
ਸਾਹਿਬਾਂ ਅੱਗੇ ਚਾਲੇ ਪਾਇ।
ਚਾਰੇ ਪਾਸੇ ਮੁਗ਼ਲ ਸਿਪਾਹੀ,
ਫਿਰਦੇ ਸੰਘਣਾ ਜਾਲ ਵਿਛਾਇ।
ਸਿੱਧਾ ਸਾਧਾ ਰਸਤਾ ਛੱਡਕੇ,
ਟੁਰ ਪਏ ਰਾਹ ਕੰਡਿਆਲੇ ਨੂੰ,
ਸੂਏ-ਫਲਕ ਕਰ ਨਦਰ ਗੁਰੂ ਜੀ,
ਵਾਹਿਗੁਰੂ! ਵਾਹਿਗੁਰੂ! ਰਹੇ ਅਲਾਇ।

# ਭਗਤ ਸੈਣ ਜੀ:- ਜੀਵਨ ਤੇ ਰਚਨਾ

ਡਾ. ਸਾਹਿਬ ਸਿੰਘ ਅਰਸ਼ੀ

ਸੈਣ ਜੀ ਨੂੰ ਭਗਤਾਂ ਦੀ ਸ਼ੈਣੀ ਵਿੱਚ ਸ਼ਾਮਲ ਕੀਤਾ ਗਿਆ ਹੈ। ਸੈਣ ਜੀ ਦੇ ਜੀਵਨ ਬਾਰੇ ਵਿਸ਼ੇਸ਼ ਜਾਣਕਾਰੀ ਦਾ ਅਭਾਵ ਹੈ ਪ੍ਰੰਤੂ ਵਿਦਵਾਨਾਂ ਦੁਆਰਾ ਕੀਤੀ ਖੋਜ ਤੋਂ ਸਪਸ਼ਟ ਹੈ ਕਿ ਆਪ ਜੀ ਦਾ ਜਨਮ 14ਵੀਂ ਸਦੀ ਵਿੱਚ ਹੋਇਆ। ਡਾ. ਤਾਰਨ ਸਿੰਘ ਨੇ ਆਪਣੀ ਪੁਸਤਕ ਵਿੱਚ ਸੈਣ ਜੀ ਨੂੰ ਉਤਰ ਪ੍ਰਦੇਸ਼ ਦਾ ਵਾਸੀ ਦੱਸਿਆ ਹੈ ਜਿਸ ਦਾ ਜਨਮ 14ਵੀਂ ਸਦੀ ਵਿੱਚ ਹੋਇਆ। ਨਾਭਾ ਜੀ ਦੀ ਭਗਤ ਮਾਲਾ ਵਿੱਚ ਇਕ ਪੂਰਾ ਛਪਯ ਪ੍ਰਾਪਤ ਹੁੰਦਾ ਹੈ ਜਿਸ ਵਿੱਚ ਸੈਣ ਜੀ ਦੇ ਜੀਵਨ ਬਾਰੇ ਉਲੇਖ ਹੈ ਜੋ ਇਸ ਪ੍ਰਕਾਰ ਹੈ:-

ਬਿਦਿਤ ਬਾਤ ਜਗ ਜਾਨੀਐ, ਹਰਿ ਭਯੋ ਸਹਾਇਕ ਸੈਨ ਕੇ।
ਪ੍ਰਭੂਦਾਸ ਕੇ ਕਾਜ ਰੂਪ ਨਾ ਪਤਿ ਕੋ ਕੀਨੋ।
ਛਿਪੁ ਛੁਡਹਰੀ ਗਹੀ, ਪਾਨਿ ਦਰਪਨ ਤਹ ਲੀਨੋ।
ਤਾਦਿਸ ਹੈ ਤਿਹਿ ਕਾਲ ਭੂਪ ਕੇ ਤੇਲ ਲਗਾਯੋ।
ਉਲਟਿ ਰਾਵ ਭਯੋ ਸਿਸ਼ਯ ਪ੍ਰਗਟ ਪਰਚੋ ਜਬ ਪਾਯੋ।
ਸਯਾਮ ਰਹਿਤ ਸਨਮੁਖ ਸਦਾ, ਜਯੋ ਬਛਾ ਹਿਤ ਧੇਨ ਕੇ।
ਬਿਦਿਤ ਬਾਤ ਜਗ ਜਾਨਿਯੇ, ਹਰਿ ਭਯੇ ਸਹਾਯਕ ਸੈਨ ਕੇ॥

ਇਸ ਛਪਯ ਦੇ ਹੇਠਾਂ ਫੁੱਟ ਨੋਟ ਵਿੱਚ ਆਪ ਨੂੰ ਬਿਕ੍ਰਮੀ ਪੰਦਰਵੀਂ ਸ਼ਤਾਬਦੀ ਵਿੱਚ ਬਿਰਾਜਮਾਨ ਦੱਸਿਆ ਹੈ। ਰਾਮ ਕੁਮਾਰ ਵਰਮਾ ਨੇ ਆਪਣੀ ਪੁਸਤਕ ਵਿੱਚ ਕਬੀਰ, ਰਵਿਦਾਸ ਅਤੇ ਸੈਣ ਨੂੰ ਸਮਕਾਲੀ ਮੰਨਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਹਵਾਲਾ ਇਸ ਪ੍ਰਕਾਰ ਹੈ, "ਇਹ ਸੱਜਨ ਬਾਧਵਗੜ੍ਹ (ਰੀਵਾ) ਦੇ ਰਾਜਾ" ਰਾਜਾ ਰਾਮ ਦਾ ਨਾਈ ਸੀ। ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧ ਸੇਵਾ ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿੱਚ ਗਿਣਿਆ ਗਿਆ। ਸੈਣ ਦੀ ਵੰਸ਼ ਇਸ ਵੇਲੇ ਰੀਵਾ ਵਿੱਚ ਵਿਦਮਾਨ ਹੈ। ਇਸ ਦਾ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹੈ। ਸੈਣ ਜੀ ਬਾਰੇ ਗੁਰੂ ਗ੍ਰੰਥ ਸਾਹਿਬ ਵਿੱਚ ਉਲੇਖ ਪ੍ਰਾਪਤ ਹੈ:-ਸੈਣ ਨਾਈ ਬੁਤਕਾਰੀਆ ਓਹੁ ਘਰ ਘਰ ਸੁਣਿਆ॥ ਹਿਰਦੇ ਵਸਿਆ ਪਾਰ ਬ੍ਰਹਿਮੁ ਭਗਤਾਂ ਮਹਿ ਗਣਿਆ॥ (ਰਾਗ ਆਸਾ)

ਇਕ ਹੋਰ ਪੁਸਤਕ ਜੋ ਪਰਮ ਰਾਮ (ਪੰਜਾਬ ਵਿੱਚ ਰਹਿਣ ਵਾਲਾ) ਦੁਆਰਾ ਸੈਣ ਜੀ ਦੀ ਜੀਵਨੀ ਬਾਰੇ ਵੇਖਣ ਵਿੱਚ ਆਈ ਜਿਸ ਦਾ ਹਵਾਲਾ ਗਿਆਨੀ ਗੁਰਦਿੱਤ ਸਿੰਘ ਨੇ ਵੀ ਦਿੱਤਾ ਹੈ, ਉਸ ਵਿੱਚ ਇਸ ਪ੍ਰਕਾਰ ਵਰਣਨ ਮਿਲਦਾ ਹੈ:-"ਸਾਧੂ ਗੁਰੀਆ ਦੇ ਵਰ ਨਾਲ 1457 ਸੰਮਤ ਮੱਘਰ ਪ੍ਰਵਿਸ਼ਟਾ ਪੂਰਨਮਾਸ਼ੀ ਦੇ ਦਿਨ ਸੈਣ ਜੀ ਪੈਦਾ ਹੋਏ। ਪਿਤਾ ਦਾ ਨਾਮ ਮੁਕੰਦ ਰਾਏ ਅਤੇ ਮਾਤਾ ਦਾ ਨਾਂ ਜੀਵਨ ਦੇਵੀ ਸੀ। ਆਪ ਦੀ ਗੋਤ ਗੋਹਲਨ ਸੀ। 12 ਸਾਲ ਦੀ ਉਮਰ ਵਿੱਚ ਲਾਹੌਰ ਗਏ। ਖਲੀਫ਼ਾ ਅਜ਼ੀਮ ਖਾਂ ਦੇ ਸ਼ਾਗਿਰਦ ਬਣੇ। ਆਪਣੀ ਭੂਆ ਸੋਭੀ ਦੇ ਘਰ ਰਹਿ ਕੇ ਹਜ਼ਾਮਤ ਬਨਾਉਣ ਅਤੇ ਮਾਲਸ਼ ਦਾ ਕੰਮ ਸਿਖਿਆ। 18 ਸਾਲ ਦੀ ਉਮਰ ਵਿੱਚ ਜਲੌਂ ਦੀ ਸਪੁੱਤ੍ਰੀ ਸਾਹਿਬ ਦੇਵੀ ਨਾਲ ਵਿਆਹ ਹੋਇਆ। ਪੁੱਤਰ ਹੋਣ ਤੇ ਉਸ ਦਾ ਨਾਂ ਨਈ ਰੱਖਿਆ ਜਿਸ ਤੋਂ ਜਾਤੀ ਦਾ ਨਾਂ ਨਾਈ ਪਿਆ।"

ਸੈਣ ਜੀ ਆਪਣੀ ਹਰਿਦੁਆਰ ਯਾਤਰਾ ਤੋਂ ਦਿੱਲੀ ਪੁੱਜੇ ਅਤੇ ਉੱਥੋਂ ਹੀ ਰਿਆਸਤ ਰੇਵਾ ਦੇ ਬੰਦੇਲਖੰਡ ਦੀ ਪੁਰਾਣੀ ਰਾਜਧਾਨੀ ਬਾਧੋਗੜ੍ਹ ਚਲੇ ਗਏ। ਆਪਣੇ ਕੰਮ ਵਿੱਚ ਨਿਪੁੰਨ ਹੋਣ ਕਾਰਨ ਰੀਵਾ ਦੇ ਰਾਜੇ ਜੈ ਪਾਲ ਸਿੰਘ ਦੇ ਨਿੱਜੀ ਟਹਿਲੀਏ ਬਣੇ ਅਤੇਨਾਲ 2 ਭਗਤਾਂ ਸੰਤਾਂ ਦਾ ਸਤਸੰਗ ਵੀ ਕੀਤਾ। ਆਪ ਬਾਰੇ ਇੱਕ ਕਥਾ ਪ੍ਰਸਿੱਧ ਹੈ ਕਿ ਇੱਕ ਦਿਨ ਭਗਤੀ ਵਿੱਚ ਲਿਵਲੀਨ ਰਹਿ ਕੇ ਸਮੇਂ ਸਿਰ ਰਾਜੇ ਦੀ ਟਹਿਲ ਸੇਵਾ ਲਈ ਨਾ ਪੁੱਜ ਸਕੇ। ਕਿਹਾ ਜਾਂਦਾ ਹੈ ਕਿ ਆਪ ਦੀ ਥਾਂ ਈਸ਼ਵਰ ਨੇ ਸਾਰਾ ਕਾਰਜ ਨਿਭਾਇਆ। ਜਦੋਂ ਡਰਦੇ 2 ਸੈਣ ਜੀ ਪੁੱਜੇ ਤਾਂ ਰਾਜੇ ਨੇ ਕਿਹਾ ਮੈਂ ਤਾਂ ਪਹਿਲਾਂ ਹੀ ਬੜਾ ਪ੍ਰਸੰਨ ਹੋ ਗਿਆ ਸੀ। ਤੁਸੀਂ ਫਿਰ ਕਿਉਂ ਮੁੜ ਆਏ? ਸੈਣ ਹੈਰਾਨ ਹੋਇਆ। ਗੈਰਹਾਜ਼ਰੀ ਕਾਰਨ ਮੈਨੂੰ ਨੌਕਰੀ ਤੋਂ ਕੱਢਣ ਦੀ ਥਾਂ ਪ੍ਰਸੰਸ਼ਾ ਮਿਲ ਰਹੀ ਹੈ ਤਾਂ ਆਪ ਨੇ ਰਾਜੇ ਸਾਹਮਣੇ ਆਪਣਾ ਭੇਦ ਦੱਸਿਆ ਤਾਂ ਰਾਜਾ ਆਪ ਸੈਣ ਦਾ ਸ਼ਰਧਾਲੂ ਬਣ ਗਿਆ। ਦੱਖਣ ਭਾਰਤ ਵਿੱਚ ਉਸ ਸਮੇਂ ਭਗਤੀ ਅੰਦੋਲਨ ਜ਼ੋਰਾਂ ਤੇ ਸੀ। ਇਹ ਲਹਿਰ ਹੌਲੀ 2 ਉੱਤਰੀ ਭਾਰਤ ਵਿੱਚ ਪਨਪੀ। ਰਾਮਾਨੁਜਚਾਰਯ ਨੇ 11ਵੀਂ ਸਦੀ ਵਿੱਚ ਸ਼ਾਸਤਰੀ ਪੱਧਤੀ ਨਾਲ ਸਰਗੁਣ ਭਗਤੀ ਦਾ ਨਿਰੂਪਣ ਕੀਤਾ। ਭਗਤੀ ਅੰਦੋਲਨ ਨੂੰ ਉੱਤਰੀ ਭਾਰਤ ਵਿੱਚ ਫੈਲਾਉਣ ਤੇ

ਵਿਕਸਿਤ ਕਰਨ ਦਾ ਸਿਹਰਾ ਕਾਲ ਦਰਸ਼ੀ ਭਗਤ ਕਵੀਆਂ ਦੇ ਸਿਰ ਬੱਝਦਾ ਹੈ। ਰਾਮਾਨੁਜ ਤੋਂ ਪਿੱਛੋਂ ਰਾਮਾਨੰਦ ਵੈਸ਼ਣਵ ਭਗਤੀ ਸੰਪ੍ਰਦਾਇ ਦੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਨੇਤਾ ਹੋਏ ਹਨ। ਆਪ ਦੀ ਅਗਵਾਈ ਵਿੱਚ ਪ੍ਰਚਾਰੀ ਪ੍ਰੱਪਤੀ ਦੀ ਭਾਵਨਾ ਸਭ ਤੋਂ ਉੱਪਰ ਨਿਖਰ ਆਈ। ਪ੍ਰੱਪਤੀ ਤੋਂ ਭਾਵ ਹੈ ਖ਼ੁਦ ਨੂੰ ਹਰ ਤਰ੍ਹਾਂ ਭਗਵਾਨ ਦੀ ਸ਼ਰਨ ਵਿੱਚ ਕਰਕੇ ਆਤਮ ਸਮਰਪਣ ਕਰ ਦੇਣਾ। ਆਪ ਨੇ ਕਬੀਰ, ਰਵਿਦਾਸ, ਧੰਨਾ, ਸੈਨ ਤੇ ਪੀਪਾ ਆਦਿ ਸ਼ਿਸ਼ਾਂ ਨੂੰ ਨਿਰਗੁਣ ਬ੍ਰਹਮ ਨਾਲ ਜੋੜ ਕੇ ਵਧੇਰੇ ਵਿਸ਼ਾਲਤਾ ਤੇ ਉਦਾਰਤਾ ਦਾ ਸਬੂਤ ਦਿੱਤਾ।

ਇਹ ਪ੍ਰਸਿੱਧ ਹੈ:- ਭਗਤ ਦ੍ਰਾਵਿੜ ਉਪਜੀ ਲਾਏ ਰਾਮਾਨੰਦ॥ ਪ੍ਰਗਟ ਕੀਓ ਕਬੀਰ ਨੇ ਸਪਤ ਦਵੀਪ ਨੌਂ ਖੰਡ॥ ਇਸ ਪ੍ਰਕਾਰ ਸਪਸ਼ਟ ਹੈ ਕਿ ਨਿਰਗੁਣ ਧਾਰਾ ਦੇ ਪ੍ਰਮੁੱਖ ਕਵੀ ਨਿਰਗੁਣ ਤੇ ਸਰਗੁਣ ਵਿੱਚ ਕੋਈ ਭੇਦ ਨਹੀਂ ਮੰਨਦੇ। ਨਿਰਗੁਣਕਾਵਿ ਧਾਰਾ ਵਿੱਚ ਵਿਖਾਵੇ ਦੀ ਭਗਤੀ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਕਿਉਂਕਿ ਅਨੇਕ ਭਾਸ਼ਾਵਾਂ ਪ੍ਰਤੀ ਉਦਾਰ ਪੰਜਾਬੀ ਨਿਰਗੁਣ ਕਾਵਿ ਹੀ ਪੰਜਾਬ ਦੀ ਦੇਸ਼ਜ ਪ੍ਰਤਿਭਾ ਦਾ ਸਭ ਤੋਂ ਪ੍ਰਮਾਣਿਕ ਪ੍ਰਤੀਨਿਧ ਹੈ।
ਸੈਣ ਜੀ ਰਚਿਤ ਕਬੀਰ-ਰਵਿਦਾਸ ਸੰਵਾਦ ਵਿੱਚ ਨਿਰਗੁਣ ਤੇ ਸਰਗੁਣ ਦੇ ਪੱਖ ਤੇ ਚਰਚਾ ਕਰਦਿਆਂ ਸੈਯ ਜੀ ਨੇ ਕਬੀਰ ਜੀ ਦੇ ਨਿਰਗੁਣਵਾਦੀ ਪੱਖ ਦੀ ਅੰਤ ਵਿੱਚ ਵਿਜੈ ਹੋਈ ਦੱਸੀ ਹੈ। ਜਦੋਂ ਸਮੁੱਚੇ ਭਗਤ ਵਿੱਚ ਸੰਤ ਮੱਤ ਜਾਂ ਭਗਤੀ ਲਹਿਰ ਚੱਲੀ ਤਾਂ ਸੰਤ ਕਵੀਆਂ ਨੇ ਪਰਮਾਤਮਾ ਦਾ ਨਿਰਗੁਣ ਸਰੂਪ ਹੀ ਪ੍ਰਵਾਨ ਕੀਤਾ। ਨਾਭਾਜੀ ਦੀ ਭਗਤਮਾਲਾ ਵਿੱਚ ਰਾਮਾਨੰਦ ਦੇ 12 ਚੇਲਿਆਂ ਵਿੱਚ ਸੈਣ, ਪੀਪਾ, ਧੰਨਾ ਜੀ ਦੇ ਨਾਵਾਂ ਦਾ ਉਲੇਖ ਹੈ ਜੋ ਇਸ ਪ੍ਰਕਾਰ ਹੈ:-

***ਪੀਪਾ, ਭਾਵਾਨੰਦ, ਰੈਦਾਸ, ਧੰਨਾ, ਸੈਣ,***
***ਸੁਰਸਰ ਕੀ ਧਰ ਹਰਿ॥***

ਇਸ ਸਾਰੀ ਨਾਮ ਮਾਲਾ ਵਿੱਚ ਸੈਣ ਨਾਈ ਦਾ ਨਾਂ ਮਹਾਂਰਾਸਟਰ ਦੇ ਸੰਤ ਸਾਹਿਤ ਵਿੱਚ ਵੀ ਆਉਂਦਾ ਹੈ। ਸੈਣ ਜੀ ਨੇ ਨਿਰਗੁਣ ਦੇ ਅਨੁਭੋ ਨੂੰ ਗੁੰਗੇ ਦੇ ਮਿਠਾਈ ਖਾਣ ਵਾਂਗ ਕਿਹਾ ਹੈ। ਇਹ ਵਰਣਨ ਇਸ ਪ੍ਰਕਾਰ ਹੈ:-***ਅਵਗਤ ਅਕਲ ਅਨੂਪਮ ਦੇਖਿਆ,***

***ਕਹਤਾ ਕਸਵਾ ਨਾ ਜਾਈ।***
***ਸੈਨ ਕਰੇ ਮਨ ਹੀ ਮਨ ਰਹਸੇ,***
***ਗੂੰਗੇ ਜਾਨ ਮਿਠਿਆਈ।***

ਸੈਣ ਜੀ ਦੀ ਰਚਨਾ ਭਗਤੀ ਅਤੇ ਨਿਮਰਤਾ ਵਿੱਚ ਓਤਪੋਤ ਹੈ। ਕਿਰਤ ਕਰਦਿਆਂ ਹੋਇਆ ਵੀ ਆਪਣੇ ਉਦੇਸ਼ ਪੂਰਤੀ ਦੀ ਲਗਨ ਨੂੰ ਉਪੇਖਿਆ ਨਹੀਂ ਕੀਤਾ। ਇਕ ਮਰਾਠੀ ਅਭੰਗ ਵਿੱਚ ਸੈਣ ਜੀ ਨੇ ਇਸ ਪ੍ਰਕਾਰ ਉਚਾਰਿਆ ਹੈ:-

***ਆਮ ਹੀ ਬਾਰੀਕ ਬਾਰੀਕ ਕਰ ਹਜਾਮਤ ਬਾਰੀਕ॥***
***ਬਿਬੇਕ ਦਰਪਣ ਆਯਨਾ ਦੇਵੇਂ ਵੈਰਾਗ ਚਿਮਟਾ ਹਾਲ ਭੂੰ॥***
***ਉਦਕ ਸ਼ਾਂਤੀ ਡੋਟੂ ਘੋਲੂ। ਅਹੰਕਾਰ ਕੀ ਮੇਡੀ ਪੇਲੂ॥***
***ਭਾਵ ਅਰਥ ਚ ਬਗਲ ਝਾੜੂ, ਕਾਮ, ਕ੍ਰੋਧ ਨਖੇ ਕਾਟੂੰ॥***
***ਚੋਣਵੀਂ ਦੇਉ ਹਾਤ। ਸੇਨਾ ਕਾਹਿਲਾ ਨਿਬਾਂਤ॥***

(ਮਰਾਠੀ ਚਰਿਤ੍ਰ, ਪੰ: 29)

(ਹਮ ਪਤਲੀ ਹਜ਼ਾਮਤ ਬਣਾਏਂਗੇ। ਬਿਬੇਕ ਕਾ ਦਰਪਣ ਦਿਖਾਏਂਗੇ। ਅਭਿਮਾਨ ਕੀ ਚੋਟੀ ਦੂਬਾਏਂਗੇ। ਭਾਵ ਰਸ ਕੀ ਬਗਲ ਸਾਫ ਕਰੇਂਗੇ। ਸ਼ਾਂਤੀ ਕੇ ਜਲ ਸੇ ਸਿਰ ਭਿਗੋਏਂਗੇ। ਕਾਮ, ਕ੍ਰੋਧ ਕੇ ਨਾਖੁਨ ਕਾਟੇਂਗੇ ਔਰ ਚਾਰੋਂ ਵਰਣੋਂ ਕੀ ਸੇਵਾ ਕਰੇਂਗੇ।)

ਸੈਣ ਜੀ ਦੇ ਮਰਾਠੀ ਭਾਸ਼ਾ ਵਿੱਚ ਲਿਖੇ ਆਭੰਗ ਵੀ ਪ੍ਰਾਪਤ ਹੁੰਦੇ ਹਨ। ਪੀਪਾ, ਧੰਨਾ, ਸੈਣ ਦੀ ਬਾਣੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਕਲਿਤ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹੈ। ਸੈਣ ਜੀ ਰਾਮਾਨੰਦ, ਪੀਪਾ, ਸਧਨਾ, ਪਰਮਾਨੰਦ ਦਾ ਕੇਵਲ ਇੱਕ ਇੱਕ ਸ਼ਬਦ ਹੀ ਦਰਜ਼ ਹੈ। ਸੈਣ ਜੀ ਦਾ ਇੱਕ ਪਦਾ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿੱਚ ਹੈ ਜੋ ਇਸ ਪ੍ਰਕਾਰ ਹੈ;-

***ਧੂਪ ਦੀਪ ਘ੍ਰਿਤ ਸਾਜਿ ਆਰਤੀ,***
***ਵਾਰਨੇ ਜਾਉ ਕਮਲਾਪਤੀ॥***
***ਮੰਗਲਾ ਹਰਿ ਮੰਗਲਾ ਨਿਤ ਮੰਗਲਾ॥***
***ਰਾਜਾ ਰਾਮ ਰਾਇ ਕੋ॥ ਰਹਾਉ॥***
***ਊਤਮ ਦੀਅਰਾ ਨਿਰਮਲ ਬਾਤੀ॥***
***ਤੁਹੀਂ ਨਿਰੰਜਨ ਕਮਲਾਪਤੀ॥***
***ਰਾਮਾ ਭਗਤਿ ਰਾਮਾਨੰਦੁ ਜਾਨੈ॥***
***ਪੂਰਨ ਪਰਮਾਨੰਦੁ ਬਖਾਨੈ॥***
***ਮਦਨ ਮੂਰਤਿ ਭੈ ਤਾਰਿ ਗੋਬਿੰਦੇ॥***
***ਸੈਨੁ ਭਣੈ ਭਜੁ ਪਰਮਾਨੰਦੇ॥***

ਉਪਰੋਕਤ ਸ਼ਬਦ ਤੋਂ ਕਈ ਭਗਤ ਬਾਣੀ ਵਿਰੋਧੀ ਭਾਵ ਰਖਦਿਆਂ

***ਬਾਕੀ ਸਫਾ 41 'ਤੇ***

# ਸਾਡੀ ਅਰਦਾਸ : ਸਾਡੀ ਸੋਚ

*ਇਕਵਾਕ ਸਿੰਘ ਪੱਟੀ*

ਸੰਨ 1947 ਦੀ ਭਾਰਤ-ਪਾਕਿਸਤਾਨ ਵੰਡ ਤੋਂ ਬਾਅਦ ਜਿਸ ਤਰ੍ਹਾਂ ਸਿੱਖਾਂ ਦਾ ਦਿਲ, ਜਗਤ ਗੁਰੂ ਨਾਨਕ ਸਾਹਿਬ ਜੀ ਦਾ ਪਵਿੱਤਰ ਜਨਮ ਅਸਥਾਨ (ਸ੍ਰੀ ਨਨਕਾਣਾ ਸਾਹਿਬ) ਸਿੱਖ ਕੌਮ ਕੋਲੋਂ ਵਿਛੜ ਗਿਆ, ਉਸਦਾ ਦੁੱਖ ਅੱਜ ਵੀ ਸਿੱਖਾਂ ਦੇ ਅੰਦਰ ਜਿਉਂ ਦਾ ਤਿਉਂ ਮੌਜੂਦ ਹੈ। ਅੱਜ ਵੀ ਹਰ ਸੱਚਾ ਸਿੱਖ ਉਸ ਜਨਮ ਅਸਥਾਨ ਪਵਿੱਤਰ ਸਥਾਨ ਦੇ ਖੁਲ੍ਹੇ ਦਰਸ਼ਨ ਦੀਦਾਰੇ ਦੀ ਮੰਗ ਆਪਣੀ ਅਰਦਾਸ ਵਿੱਚ ਕਰਦਾ ਹੋਇਆ, ਉਸ ਸਥਾਨ ਵੱਲ ਜਾਣਾ ਲੋਚਦਾ ਹੈ। ਕੁੱਝ ਅਜੇਹੀ ਹੀ ਹਾਲਤ ਦਾਸਰੇ ਦੀ ਵੀ ਸੀ। ਅਕਸਰ ਜਦੋਂ ਅਰਦਾਸ ਵਿੱਚ ਵਿਛੜੇ ਹੋਏ ਗੁਰਧਾਮਾਂ ਦੇ ਦਰਸ਼ਨ ਦੀਦਾਰੇ ਮੰਗਦਿਆਂ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦਾ ਨਾਮ ਆਉਂਦਾ ਤਾਂ ਮਨ ਦੇ ਧੁਰ ਅੰਦਰ ਤੱਕ ਇੱਕ ਖਿੱਚ ਜਿਹੀ ਪੈਦਾ ਹੋ ਜਾਂਦੀ।

ਵਾਹਿਗੁਰੂ ਅੱਗੇ ਅਰਦਾਸ ਹੁੰਦੀ ਕਿ "ਸਤਿਗੁਰੂ ਜੀਓ, ਜਿਸ ਪਵਿੱਤਰ ਧਰਤੀ ਤੇ ਬਾਬੇ ਨਾਨਕ ਨੇ ਜਨਮ ਲਿਆ ਉਸ ਦੇ ਦੀਦਾਰੇ ਜ਼ਿੰਦਗੀ ਦੇ ਵਿੱਚ ਇੱਕ ਵਾਰ ਜ਼ਰੂਰ ਕਰਵਾ ਦਿਉ।" ਫਿਰ ਜਦ ਪਿੱਛੇ ਜਿਹੇ ਮਨਮੋਹਨ ਵਾਰਿਸ ਦੀ ਧਾਰਮਿਕ ਕੈਸਿਟ ਵਿੱਚ ਗਾਏ ਗੀਤ ਦੇ ਬੋਲ ਕੰਨਾਂ ਵਿੱਚ ਵਜਦੇ "ਰੱਬਾ ਦਿਲ ਪੰਜਾਬ ਦਾ ਪਾਕਿਸਤਾਨ 'ਚ ਰਹਿ ਗਿਆ ਹੈ, ਕਦੇ ਨਹੀਂ ਪੂਰਾ ਹੋਣਾ ਐਸਾ ਘਾਟਾ ਪੈ ਗਿਆ ਹੈ। ਜਾਂ ਨਹੀਂ ਭੁੱਲਣਾ ਦੁੱਖ ਸੰਗਤਾਂ ਨੂੰ ਵਿਛੜੇ ਨਨਕਾਣੇ ਦਾ......" ਬੱਸ ਦਿਲ ਅੰਦਰ ਇੱਕ ਹੂਕ ਜਿਹੀ ਉਠਦੀ ਅਤੇ ਅੱਖਾਂ ਰਾਹੀਂ ਵਹਿ ਤੁਰਦੀ। ਮਨ ਵਿੱਚ ਫਿਰ ਅਰਦਾਸ ਦਹਰਾਉਂਦਾ ਹਾਂ- ਸਤਿਗੁਰੂ ਜੀਓ, ਇੱਕ ਵਾਰ ਸ੍ਰੀ ਨਨਕਾਣਾ ਸਾਹਿਬ ਜੀ ਦੇ ਦਰਸ਼ਨ ਕਰਵਾ ਦੇਣੇ।

ਫਿਰ ਜਿਸ ਤਰ੍ਹਾਂ ਕਹਿੰਦੇ ਨੇ ਰੱਬ ਘਰ ਦੇਰ ਹੈ, ਹਨ੍ਹੇਰ ਨਹੀਂ, ਵਾਹਿਗੁਰੂ ਜੀ ਨੇ ਅਰਦਾਸ ਸੁਣ ਲਈ। ਕਿਉਂਕਿ ਸਿੱਖ ਦਾ ਵੀ ਇਹ ਨਿਸ਼ਚਾ ਹੈ ਕਿ ਸੱਚੇ ਦਿਲੋਂ ਕੀਤੀ ਅਰਦਾਸ ਪ੍ਰਭੂ ਦੇ ਦਰਗਾਹ ਵਿੱਚ ਜ਼ਰੂਰ ਪ੍ਰਵਾਨ ਹੁੰਦੀ ਹੈ। ਕੁਝ ਦਿਨਾਂ ਵਿੱਚ ਹੀ ਇੱਕ ਜਾਣੂ ਕੀਰਤਨੀ ਜੱਥੇ ਵੱਲੋਂ ਫੋਨ ਆਇਆਂ ਕਿ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ 400 ਸਾਲਾ ਸ਼ਹੀਦੀ ਸ਼ਤਾਬਦੀ ਮਨਾਉਣ ਲਈ ਜੱਥਾ ਭਾਰਤ ਤੋਂ ਪਾਕਿਸਤਾਨ ਭੇਜਿਆ ਜਾ ਰਿਹਾ ਹੈ ਅਤੇ ਸਾਨੂੰ ਤਬਲਾ ਵਾਦਕ ਦੀ ਲੋੜ ਹੈ, ਜੇਕਰ ਤੁਸੀਂ ਨਾਲ ਜਾਣਾ ਚਾਹੁੰਦੇ ਹੋ ਤਾਂ ਆਪਣਾ ਪਾਸਪੋਰਟ ਭੇਜ ਦਿਓ।' ਬੱਸ ਮਨ ਅੱਸ਼-ਅੱਸ਼ ਕਰ ਉਠਿਆ। ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਨਤਮਸਤਕ ਹੋਇਆ, ਫਿਰ ਕੋਟਾਨ-ਕੋਟਿ ਧੰਨਵਾਦ ਕੀਤਾ ਅਤੇ ਇੱਕ ਬੇਨਤੀ ਹੋਰ ਕੀਤੀ ਕਿ 'ਪਾਤਸ਼ਾਹ ਜੀਓ! ਹੁਣ ਰਸਤਾ ਤਾਂ ਬਣ ਗਿਆ ਹੈ, ਬੱਸ ਵੀਜ਼ਾ ਵੀ ਮਿਲ ਜਾਵੇ ਤਾਂ.........।'

ਛੇਤੀ ਹੀ ਮੈਂ ਆਪਣਾ ਪਾਸਪੋਰਟ ਸ੍ਰੋਮਣੀ ਕਮੇਟੀ ਦੇ ਦਫ਼ਤਰ ਭੇਜ ਦਿੱਤਾ। ਵਾਹਿਗੁਰੂ ਦੀ ਕ੍ਰਿਪਾ ਨਾਲ ਕੁੱਝ ਦਿਨਾਂ ਬਾਅਦ ਪਤਾ ਲੱਗਿਆ ਕਿ ਵੀਜ਼ਾ ਵੀ ਲੱਗ ਗਿਆ ਹੈ। ਮੇਰੀ ਖ਼ੁਸ਼ੀ ਦਾ ਕੋਈ ਦਾ ਹੱਦ-ਬੰਨ੍ਹਾ ਨਾ ਰਿਹਾ। ਤਰੁੰਤ ਹੀ ਆਪਣੀ ਖ਼ੁਸ਼ੀ ਸਾਂਝੀ ਕਰਨ ਲਈ ਆਪਣੇ ਸੱਜਣਾਂ-ਮਿਤਰਾਂ ਨੂੰ ਫ਼ੋਨ ਕਰਨਾ ਸ਼ੁਰੂ ਕਰ ਦਿੱਤਾ ਕਿ ਮੈਨੂੰ ਪਾਕਿਸਤਾਨ ਜਾਣ ਦਾ ਵੀਜ਼ਾ ਮਿਲ ਗਿਆ ਹੈ ਅਤੇ ਰੋਜ਼ਾਨਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਦੋਵੇਂ ਹੱਥ ਜੋੜ ਕੇ ਅਕਾਲ ਪੁਰਖ ਕੋਲੋਂ ਮੰਗੀ ਜਾਂਦੀ ਮੰਗ-"ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ, ਸ੍ਰੀ ਨਨਕਾਣਾ ਸਾਹਿਬ ਅਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ ਜਿਨ੍ਹਾਂ ਤੋਂ ਪੰਥ ਤੋਂ ਵਿਛੋੜਿਆ ਗਿਆ ਹੈ, ਦੇ ਖੁੱਲ੍ਹੇ ਦਰਸ਼ਨ ਦੀਦਾਰ ਅਤੇ ਸੇਵਾ ਸੰਭਾਲ ਦਾ ਦਾਨ ਆਪਣੇ ਖ਼ਾਲਸਾ ਜੀ ਨੂੰ ਬਖਸ਼ੋ..." ਸਫ਼ਲ ਹੋ ਗਈ ਹੈ ।

ਧਾਰਮਿਕ ਖੇਤਰ ਹੋਣ ਕਰਕੇ ਜ਼ਿਆਦਾ ਸੱਜਣ-ਮਿੱਤਰ, ਕੀਰਤਨੀਏ, ਤਬਲਾ-ਵਾਦਕ, ਗ੍ਰੰਥੀ ਜਾਂ ਪ੍ਰਚਾਰਕ ਹੀ ਸਨ। ਜੋ ਗੁਰੂ ਦੀ ਕਿਰਤੀ (ਕੀਰਤਨ, ਕਥਾ ਆਦਿ) ਕਰਕੇ ਲੋਕਾਈ ਨੂੰ ਗੁਰਮਤਿ ਦੇ ਸੁਨਿਹਰੀ ਸਿਧਾਂਤਾਂ ਨਾਲ ਜੋੜਨ ਦਾ ਕੰਮ ਕਰ ਰਹੇ

ਸਨ, ਅਤੇ ਆਪਣੇ ਆਪ ਨੂੰ ਕੌਮ ਦੇ ਮਹਾਨ, ਪ੍ਰਸਿੱਧ ਰਾਗੀ, ਕੀਰਤਨੀਏ, ਪ੍ਰਚਾਰਕ ਕਹਾ ਕੇ ਗੁਰੂ ਦੀਆਂ ਸੰਗਤਾਂ ਕੋਲੋਂ ਮਾਨ-ਸਨਮਾਨ ਪ੍ਰਾਪਤ ਕਰ ਰਹੇ ਸਨ। ਪਰ ਮੈਨੂੰ ਡਾਢੀ ਸੱਟ ਵੱਜੀ, ਹੈਰਾਨੀ ਦਾ ਹੱਦ-ਬੰਨਾ ਨਾ ਰਿਹਾ, ਜਦੋਂ ਉਹਨਾਂ ਨੇ ਮੇਰੀ ਖੁਸ਼ੀ ਵਿੱਚ ਸ਼ਾਮਿਲ ਹੋਣ ਦੀ ਥਾਂ ਤੇ ਮੈਨੂੰ ਹੀ ਲਾਹਨਤਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਬੇਵਕੂਫ, ਨਾ-ਸਮਝ ਕਹਿਣਾ ਸ਼ੁਰੂ ਕਰ ਦਿੱਤਾ। ਮੈਂ ਹੈਰਾਨ ਹੋ ਗਿਆ ਕਿ ਮੈਂ ਆਪਣੇ ਕੋਲੋਂ ਕਿਹੜੀ ਭੁੱਲ ਕਰ ਬੈਠਾਂ ਸਾਂ ਕਿ ਮੇਰੇ ਗੁਰਸਿੱਖ ਵੀਰ ਮੇਰੇ ਤੋਂ ਇਤਨਾ ਖਫ਼ਾ ਹੋ ਗਏ ।

ਇਸ ਲਈ ਉਹਨਾਂ ਕੋਲੋਂ ਕਾਰਣ ਪੁੱਛਣਾ ਜ਼ਰੂਰੀ ਸਮਝਿਆ ਤਾਂ ਉਹਨਾਂ ਨੇ ਚਾਨਣਾ ਪਾਉਂਦਿਆਂ ਦੱਸਿਆ ਕਿ ਜੇਕਰ ਇੱਕ ਵਾਰ ਤੂੰ ਪਾਕਿਸਤਾਨ ਜਾ ਆਇਆ ਤਾਂ ਫਿਰ ਸਾਰੀ ਜਿੰਦਗੀ ਅਮਰੀਕਾ, ਇੰਗਲੈਂਡ, ਕੈਨੇਡਾ, ਆਦਿ ਵੱਡੇ ਦੇਸ਼ਾਂ ਵਿੱਚ ਨਹੀਂ ਜਾ ਸਕੇਂਗਾ। ਕਿਸੇ ਨੇ ਕਿਹਾ- ਪਾਕਿਸਤਾਨ ਦੀ ਕਰੰਸੀ ਹੀ ਕਿੰਨੀ ਹੈ ? ਜੇ ਜਾਣਾ ਹੀ ਤਾਂ ਸੀ ਕਿਸੇ ਹੋਰ ਦੇਸ਼ ਵਿੱਚ ਜਾਂਦਾ, ਜਿੱਥੇ ਚਾਰ ਡਾਲਰ ਤਾਂ ਕਮਾ ਕੇ ਲੈ ਆਉਂਦਾ। ਬੰਦਾ ਰਾਗੀ ਬਣ ਕੇ ਉਤਾਂਹ ਨੂੰ ਵੱਧਣਾ ਚਾਹੁੰਦਾ ਹੈ ਤੇ ਤੂੰ ਥੱਲੇ ਨੂੰ ਆ ਰਿਹਾ ਹੈਂ। ਇੱਕ ਨੇ ਤਾਂ ਇਥੋਂ ਤੱਕ ਕਿਹਾ, ' ਜੇ ਅਜੇ ਵੀ ਪਾਸਪੋਰਟ ਮਿਲਦਾ ਹੈ ਤਾਂ ਵਾਪਿਸ ਲੈ ਆ, ਐਵੇਂ ਪਾਸਪੋਰਟ ਖ਼ਰਾਬ ਨਾ ਕਰ।' ਮਨ ਇੰਨਾਂ ਨਿਰਾਸ਼ ਹੋਇਆ ਕਿ ਗੁਰੂ ਨਾਨਕ ਸਾਹਿਬ ਜੀ ਸਾਨੂੰ ਕੀ ਬਣਾ ਕੇ ਗਏ ਸਨ ਅਤੇ ਅਸੀਂ ਕੀ ਬਣ ਗਏ ਹਾਂ।

ਸਾਡੀ ਪੂਜਾ ਦਾ ਧਾਨ ਖਾਣ ਵਾਲਿਆ ਦੀ ਸੋਚ ਇੰਨੀ ਮਾਇਆਵਾਦੀ ਹੋ ਗਈ ਹੈ ਕਿ ਸਾਨੂੰ ਗੁਰਬਾਣੀ ਗਾਉਣ, ਪੜ੍ਹਨ ਵਾਲਿਆਂ ਨੂੰ ਵੀ ਗੁਰੂ ਭੁੱਲ ਗਿਆ ? ਗੁਰੂ ਨਾਲ ਪਿਆਰ ਨਹੀਂ ਰਿਹਾ। ਸ਼ਾਇਦ ਇਹੋ ਕੌਮ ਨੂੰ ਸਿੱਧੇ ਰਾਹ ਪਾਉਣ ਵਾਲੇ ਰਾਗੀਆਂ, ਪਾਠੀਆਂ ਬਾਰੇ ਗੁਰੂ ਪਾਤਸ਼ਾਹ ਨੂੰ ਸੰਬੋਧਨ ਕਰਦਿਆਂ ਕਿਸੇ ਕਵੀ ਨੇ ਇਹ ਲਿਖਿਆ ਹੈ ਜਦ ਕਿ ਤਲਵੰਡੀ ਵੀ ਤੇਰੀ ਕੌਮ ਦੀ ਜਾਗੀਰ ਨਹੀਂ। ਜੇ ਅੱਜ ਕਿਤੇ ਗੁਰੂ ਸਾਹਿਬ ਆਪ ਹੁੰਦੇ ਤਾਂ ਉਹਨਾਂ ਨੇ ਵੀ ਅਜਿਹੇ ਰਾਗੀਆਂ ਨੂੰ ਬਾਨਾਰਸ ਕੇ ਠੱਗ ਕਹਿਣ ਲਈ ਮਜ਼ਬੂਰ ਹੋ ਜਾਣਾ ਸੀ। ਅਤੇ ਸਖਤ ਝਾੜ ਪਾਉਣੀ ਸੀ।

ਦੇਖੋ ਅੱਜ ਕੀ ਹਾਲਤ ਬਣ ਗਏ ਨੇ ਕੌਮ ਦੇ ਅਖੌਤੀ ਪ੍ਰਚਾਰਕਾਂ ਦੇ ? ਇਸ ਕਾਰੇ ਤੋਂ ਮੈਨੂੰ ਇੱਕ ਗੱਲ ਦੀ ਸਮਝ ਆ ਗਈ ਕਿ ਜਦੋਂ ਮੈਂ ਨੌਵੀਂ, ਦੱਸਵੀਂ ਵਿੱਚ ਪੜ੍ਹਦਾ ਹੁੰਦਾ ਸੀ ਤਾਂ ਜਦ ਤਬਲੇ ਦੀ ਕਲਾਸ ਲਗਾਉਣ ਜਾਇਆ ਕਰਦਾ ਸੀ ਤਾਂ ਅਕਸਰ ਲੋਕ ਮੈਨੂੰ ਪੁਛਦੇ ਹੁੰਦੇ ਸਨ ਕਿ ਬਾਹਰ ਜਾਣ ਦਾ ਪ੍ਰਬੰਧ ਕਰ ਰਿਹਾ ਹੈ, ਤੁਸੀਂ ਤਾਂ ਯਾਰ ਬਾਹਰ ਚਲੇ ਜਾਵੋਗੇ। ਉੱਥੇ ਇਸ ਚੀਜ਼ ਦੀ ਬੜੀ ਵੈਲਿਯੂ ਹੈ। ਜਾਂ ਕਦੇ ਵੀ ਕਿਸੇ ਨੇ ਘਰ ਆਉਣਾ ਤਾਂ ਉਸਨੂੰ ਪਤਾ ਲੱਗਣਾ ਕੇ ਇਹਨਾਂ ਦਾ ਮੁੰਡਾ ਤਬਲਾ ਸਿੱਖ ਰਿਹਾ ਹੈ ਤਾਂ ਪੱਕਾ ਹੀ ਇਹ ਗੱਲ ਕਹਿ ਕੇ ਜਾਣੀ "ਬਈ ਵਧੀਆ ਜੇ, ਬਾਹਰ ਨੂੰ ਨਿਕਲ ਗਏ ਤਾਂ ਜਿੰਦਗੀ ਬਣ ਜਾਊ, ਉਸ ਸਮੇਂ ਤਾਂ ਨਹੀਂ ਸਮਝ ਆਈ ਕਿ ਤਬਲਾ ਸਿੱਖਣ ਦਾ ਬਾਹਰ ਜਾਣ ਨਾਲ ਕੀ ਸਬੰਧ ਹੈ? ਪਰ ਅੱਜ ਜਦੋਂ ਇਹ ਸਾਰਾ ਕਾਰਾ ਵਰਤਿਆ ਤਾਂ ਪਤਾ ਲੱਗਾ ਬਈ ਅਸਲੀਅਤ ਤਾਂ ਇਹ ਹੈ।"

ਅਫ਼ਸੋਸ ਅਸੀਂ ਪਦਾਰਥਵਾਦੀ ਯੁੱਗ ਵਿੱਚ ਇਨੇ ਖਚਿਤ ਹੋ ਗਏ ਹਾਂ ਅਤੇ 'ਕੇਵਲ ਰੋਟੀਆਂ ਕਾਰਣਿ ਪੂਰਹਿਂ ਤਾਲ' ਵਾਲੀ ਅਵਸਥਾ ਬਣ ਗਈ ਹੈ। ਬਾਣਾ ਧਾਰਨ ਕਰਨਾ ਲੋਕਾਂ ਨੂੰ ਮੂਰਖ ਬਣਾਉਣ ਤੋਂ ਵੱਧ ਕੁੱਝ ਨਹੀਂ ਹੈ। ਬੇਸ਼ੱਕ ਸਾਰੇ ਇਸ ਤਰ੍ਹਾਂ ਦੇ ਨਹੀਂ ਪਰ ਜਿਆਦਾਤਰ ਕੀਰਤਨ ਸਿੱਖਣ ਦੇ ਚਾਹਵਾਨ ਬਾਹਰ ਜਾਣ ਦੇ ਚਾਹਵਾਣ ਹੀ ਹੁੰਦੇ ਹਨ। ਵਾਹਿਗੁਰੂ ਅੱਗੇ ਇਹੀ ਅਰਦਾਸ ਹੈ ਕਿ ਪ੍ਰਮਾਤਮਾ ਜੀ ਇਹਨਾਂ ਨੂੰ ਸੁਮੱਤ ਬਖਸ਼ਣਾ।

ਖ਼ੈਰ ! ਫਿਰ ਵਾਹਿਗੁਰੂ ਅੱਗੇ ਧੰਨਵਾਦ ਕਰਦਿਆਂ ਅਰਦਾਸ ਕੀਤੀ , "ਸਤਿਗੁਰੂ ਜੀਓ, ਚੜ੍ਹਦੀ ਕਲਾ ਬਖਸ਼ਣੀ।" 13 ਜੂਨ 2006 ਨੂੰ ਸਾਡਾ ਜੱਥਾ ਅਟਾਰੀ ਬਾਰਡਰ ਰਾਹੀਂ ਪਾਕਿਸਤਾਨ ਨੂੰ ਰਵਾਨਾ ਹੋਇਆ। ਪਹਿਲਾਂ ਲਾਹੌਰ ਗੁਰਦੁਆਰਾ ਡੇਰਾ ਸਾਹਿਬ ਤਿੰਨ ਦਿਨ ਲਈ ਠਹਿਰੇ, ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਕੀਰਤਨ ਦੀ ਸੇਵਾ ਨਿਭਾ ਕੇ ਹਾਜ਼ਰੀ ਲਗਵਾਈ। ਲਾਹੌਰ ਸਥਿਤ ਹੋਰ ਅਨੇਕਾਂ ਗੁਰਦੁਆਰਾ ਸਾਹਿਬ ਦੇ ਦਰਸ਼ਨ ਕੀਤੇ। ਗੁਰੂ ਰਾਮਦਾਸ ਜੀ ਦਾ ਜਨਮ ਅਸਥਾਨ ਚੂਨਾ ਮੰਡੀ ਦੇਖਿਆ।

ਗੁਰਦੁਆਰਾ ਭਾਈ ਤਾਰੂ ਸਿੰਘ ਜੀ ਵੇਖਿਆ। ਫਿਰ ਨਨਕਾਣਾ ਸਾਹਿਬ, ਪੰਜਾ ਸਾਹਿਬ ਆਦਿ ਗੁਰਦੁਆਰਿਆਂ ਵਿੱਚ ਦਰਸ਼ਨ ਕਰਕੇ ਤਨ-ਮਨ ਨਿਹਾਲ ਕੀਤਾ ਅਤੇ ਹੋਰ ਅਨੇਕਾਂ ਗੁਰਦੁਆਰਾ ਸਾਹਿਬ ਤੰਬੂ ਸਾਹਿਬ, ਚੂਨਾ ਮੰਡੀ ਲਾਹੌਰ, ਗੁ. ਸ਼ਹੀਦ ਸਿੰਘ ਸਿੰਘਣੀਆਂ, ਕਰਤਾਰਪੁਰ ਸਾਹਿਬ, ਐਮਨਾਬਾਦ. ਆਦਿ ਅਨੇਕਾਂ ਗੁਰਦੁਆਰਿਆ ਦੇ ਦਰਸ਼ਨ ਦੀਦਾਰੇ ਕਰਕੇ ਮਨ

ਬਾਕੀ ਸਫਾ 39 'ਤੇ

# ਨੌਜਵਾਨ ਪੀੜੀ ਨੂੰ ਗਲਤ ਦਿਸ਼ਾ ਵੱਲ ਤੋਰਨ ਲਈ ਮਾਪੇ, ਸਮਾਜ ਅਤੇ ਕਾਨੂੰਨਦਾਰ ਜਿੰਮੇਵਾਰ

*ਸ ਲਖਵੀਰ ਸਿੰਘ ਕੋਮਲ*

ਅੱਜ ਸਾਡਾ ਸਮਾਜਿਕ ਤਾਣਾ-ਬਾਣਾ ਏਨੀ ਬੁਰੀ ਤਰ੍ਹਾਂ ਉਲਝ ਚੁੱਕਾ ਹੈ ਕਿ ਭਰਾ-ਭਰਾ ਨੂੰ, ਪੁੱਤ-ਪਿਉ ਨੂੰ ਅਤੇ ਪਿਉ-ਪੁੱਤ ਨੂੰ ਮਾਮੂਲੀ ਝਗੜਿਆ ਪਿੱਛੇ ਮਾਰ ਰਿਹਾ ਹੈ, ਨੌਜਵਾਨ ਪੀੜੀ ਦਾ ਭਵਿੱਖ ਸਹੀ ਸੇਧ ਨਾ ਮਿਲਣ ਕਰਕੇ ਤਬਾਹ ਹੋਣ ਦੇ ਕੰਢੇ ਖੜਾ ਹੈ। ਨਸ਼ਿਆਂ ਅਤੇ ਹੋਰ ਕਈ ਤਰ੍ਹਾਂ ਦੀਆਂ ਸਮਾਜਿਕ ਬੁਰਾਈਆਂ ਵਿੱਚ ਗਲਤਾਨ ਨੌਜਵਾਨ ਮੁੰਡੇ ਕੁੜੀਆਂ ਆਪਣੇ ਮਾਂ-ਬਾਪ ਤੋਂ ਬਾਗੀ ਹੋ ਕੇ ਗੈਰ ਸੱਭਿਅਕ ਕੰਮਾਂ ਵਿੱਚ ਗਲਤਾਨ ਹੋ ਰਹੇ ਹਨ। ਸਮਾਜ ਤੋਂ ਬਾਗੀ ਹੋ ਕੇ ਪ੍ਰੇਮ ਵਿਆਹ ਕਰਵਾਉਣ, ਘਰੋਂ ਦੌੜ ਜਾਣ ਆਦਿ ਲਈ ਸਭ ਤੋਂ ਪਹਿਲਾਂ ਉਹਨਾਂ ਦਾ ਆਲਾ-ਦੁਆਲਾ ਅਤੇ ਖੁਦ ਮਾਪੇ ਜ਼ਿੰਮੇਵਾਰ ਹਨ, ਕਿਉਂਕਿ ਇਸ ਪਦਾਰਥਵਾਦੀ ਯੁੱਗ ਵਿੱਚ ਇੱਕ ਦੂਜੇ ਤੋਂ ਅੱਗੇ ਨਿਕਲਣ ਦੀ ਹੋੜ ਵਿੱਚ ਅਸੀਂ ਏਨੇ ਗੁਆਚ ਚੁੱਕੇ ਹਾਂ ਕਿ ਅਸੀਂ ਆਪਣੇ ਬੱਚਿਆਂ ਲਈ ਲੋੜੀਂਦਾ ਟਾਈਮ ਨਹੀਂ ਦੇ ਰਹੇ ਅਤੇ ਉਹ ਸਹੀ ਸੇਧ ਖੁਣੋਂ ਕਿਸੇ ਪਾਸੇ ਵੀ ਮੋੜਾ ਖਾ ਸਕਦੇ ਹਨ।

ਬੱਚਾ ਟੀ.ਵੀ ਦੇ ਸਾਹਮਣੇ ਬੈਠਾ ਕੀ ਦੇਖ ਰਿਹਾ ਹੈ ਸਾਡਾ ਕੋਈ ਧਿਆਨ ਨਹੀਂ ਸਾਰਾ ਦਿਨ ਟੀ.ਵੀ ਤੇ ਚੱਲਦੇ ਲੱਚਰ ਗੀਤ ਅਤੇ ਗੈਰ ਮਿਆਰੀ ਪ੍ਰੋਗਰਾਮ ਦੇਖ ਰਹੇ ਬੱਚੇ ਵੱਲ ਅਸੀਂ ਕਦੇ ਧਿਆਨ ਨਹੀਂ ਦਿੰਦੇ ਸਗੋਂ ਅਨੇਕਾਂ ਮਾਪੇ ਤਾਂ ਖੁਦ ਅਜਿਹੇ ਪ੍ਰੋਗਰਾਮ ਬੱਚਿਆਂ ਨਾਲ ਬੈਠਕੇ ਦੇਖਦੇ ਹਨ। ਵਿਆਹਾਂ ਸਮੇਂ ਸੱਭਿਆਚਾਰਕ ਦੇ ਨਾਂ ਹੇਠ ਹੁੰਦੇ ਅਸੱਭਿਅਕ ਪ੍ਰੋਗਰਾਮ ਵਿੱਚ ਸਾਡੇ ਚਿੱਟੀਆਂ ਦਾੜੀਆਂ ਵਾਲੇ ਅਨੇਕਾ ਬਜ਼ੁਰਗ ਬਾਪੂ ਵੀ ਦੋ-ਪੈਗ ਲਾ ਕੇ ਅੱਧ ਨੰਗੀਆਂ ਡਾਸਰਾਂ ਨਾਲ ਡਾਂਸ ਕਰਦੇ ਆਮ ਵੇਖੇ ਜਾ ਸਕਦੇ ਹਨ ਇਸ ਦਾ ਸਾਹਮਣੇ ਬੈਠੀਆਂ ਸਾਡੀਆਂ ਧੀਆਂ ਭੈਣਾਂ ਤੇ ਕੀ ਅਸਰ ਹੁੰਦਾ ਹੋਵੇਗਾ ਅਸੀਂ ਇਹ ਕਦੇ ਨਹੀਂ ਸੋਚਿਆ।

ਜੇਕਰ ਅੱਜ ਸਾਡੇ 70 ਸਾਲ ਦੇ ਬਜ਼ੁਰਗ 16 ਸਾਲ ਦੀਆਂ ਕੁੜੀਆਂ ਨੱਚਣ ਵਿੱਚ ਮਾਣ ਮਹਿਸੂਸ ਕਰਦੇ ਹਨ ਤਾਂ ਕੀ ਸਾਡੇ ਬੱਚਿਆਂ ਦੇ ਮਨ੍ਹਾਂ ਵਿੱਚ ਇਸ ਤਰ੍ਹਾਂ ਦੇ ਵਲਵਲੇ ਨਾ ਉਠਦੇ ਹੋਣਗੇ? ਇੱਥੇ ਇੱਕ ਵਾਰ ਦੀ ਸੱਚੀ ਘਟਨਾ ਮੇਰੇ ਯਾਦ ਆ ਗਈ ਇੱਕ ਵਿਆਹਿਆ ਵਰਿਆ ਦੋ ਬੱਚੀਆਂ ਦਾ ਬਾਪ ਪਿੰਡ ਦੀ ਕਿਸੇ ਕੁੜੀ ਨਾਲ ਛੇੜਖਾਨੀ ਕਰਦਾ ਫੜਿਆ ਗਿਆ ਜ਼ਿੰਮੇਵਾਰ ਸੱਜਣਾਂ ਨੇ ਉਸਨੂੰ ਕਾਫੀ ਲਾਹਣਤਾ ਪਾਈਆਂ ਅਤੇ ਇੱਕ ਸੱਜਣ ਕਹਿਣ ਲੱਗਾ ਕਿ ਅਜਿਹੀ ਹਰਕਤ ਕਰਨ ਤੋਂ ਪਹਿਲਾਂ ਤੂੰ ਇਹ ਸੋਚਿਆ ਕਿ ਜੇਕਰ ਤੇਰੀ ਘਰਵਾਲੀ ਕਿਸੇ ਗੈਰਮਰਦ ਨਾਲ.... ਤਾਂ ਅੱਗੋਂ ਉਹ ਭੱਦਰ ਪੁਰਸ਼ ਅੱਗ ਬਬੂਲਾ ਹੁੰਦਾ ਹੋਇਆ ਬੋਲਿਆ ਜੇ ਉਹਨੇ ਇਹੋ ਜਿਹੀ ਹਰਕਤ ਕੀਤੀ ਤਾਂ ਵੱਢਕੇ ਨਹਿਰ 'ਚ ਸੁੱਟ ਦਿਉਂ।

ਹੈ ਨਾ ਕਿੰਨ੍ਹਾਂ ਅਜੀਬ ਵਰਤਾਰਾ ਮਰਦ ਆਪ ਭਾਵੇਂ ਕਿੰਨ੍ਹਾ ਵੀ ਕਿਉਂ ਨਾ ਗਿਰ ਜਾਵੇ ਪਰ ਉਹ ਆਪਣੀ ਪਤਨੀ ਨੂੰ ਸਤੀ ਸਵਿਤਰੀ ਤੇ ਬੱਚਿਆਂ ਨੂੰ ਬੀਬੇ ਬੱਚੇ ਦੇਖਣਾ ਚਾਹੁੰਦਾ ਹੈ। ਪਰ ਇਹ ਕੌੜੀ ਸਚਾਈ ਹੈ ਕਿ ਅੱਕ ਦੇ ਬੂਟੇ ਨੂੰ ਕਦੇ ਅੰਬ ਨਹੀਂ ਲੱਗਦੇ, ਕੀ ਅਸੀਂ ਕਦੇ ਰਾਤ ਨੂੰ ਅੱਧਾ ਘੰਟਾ ਸਮਾਂ ਕੱਢਕੇ ਆਪਣੇ ਬੱਚਿਆਂ ਨੂੰ ਮਾਈ ਭਾਗੋ, ਹਰਸ਼ਰਨ ਕੌਰ, ਬੰਦਾ ਸਿੰਘ ਬਹਾਦਰ, ਸਰਦਾਰ ਬਘੇਲ ਸਿੰਘ ਵਰਗੇ ਯੋਧਿਆਂ ਦੀਆਂ ਜੀਵਨੀਆਂ ਸੁਣਾ ਕਿ ਉਹਨਾਂ ਤੋਂ ਪ੍ਰੇਰਨਾ ਲੈਣ ਦੀ ਨਸੀਹਤ ਦਿੱਤੀ ਹੈ?

ਕੀ ਉਹਨਾਂ ਬਹਾਦਰ ਸਿੰਘਣੀਆਂ ਬਾਰੇ ਕਦੇ ਦੱਸਿਆ ਜਿਨ੍ਹਾਂ ਮੁਗ਼ਲ ਜਰਵਾਣਿਆਂ ਦੇ ਲੱਖਾਂ ਤਸੀਹੇ ਸਹਿਕੇ ਵੀ ਆਪਣਾ ਜਤ-ਸਤ ਕਾਇਮ ਰੱਖਿਆ। ਜਾਂ ਜਿਨ੍ਹਾਂ ਧਰਮੀ ਯੋਧਿਆਂ ਨੇ ਹਜਾਰਾਂ ਹਿੰਦੂ ਕੰਨਿਆਣਾ ਮੁਗ਼ਲ ਹਮਲਾਵਾਰ ਦੀ ਕੈਦ ਵਿੱਚੋਂ ਛੁਡਾ ਸਹੀ ਸਲਾਮਤ ਉਹਨਾਂ ਦੇ ਘਰ ਪਹੁੰਚਾਇਆ ਭਾਵੇਂ ਕਿ ਉਹ ਲੜਕੀਆਂ ਆਪਣੇ ਬੁਜਦਿਲ ਮਾਪਿਆਂ ਕੋਲ ਜਾਣ ਦੀ ਬਜਾਏ ਸਿੰਘਾਂ ਨਾਲ ਵਿਆਹ ਕਰਵਾਕੇ ਰਾਜੀ ਸਨ। ਪਰ ਸਿੰਘਾਂ ਨੇ ਘਰੋਂ-ਘਰੀਂ ਪਚਾਉਣ ਵਿੱਚ ਆਪਣਾ ਫਰਜ਼ ਸਮਝ ਕੇ ਆਪਣੇ ਉਚੇ-ਸੁੱਚੇ ਕਿਰਦਾਰ ਨੂੰ ਕਾਇਮ ਰੱਖਿਆ।

ਬਾਕੀ ਸਫਾ 39 'ਤੇ

*ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ*

## *ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ*

# *ਸਾਧ ਦੇ ਪੈਰ ਕਿੱਥੇ ਹਨ..... (1)*

*ਪ੍ਰੋ. ਹਮਦਰਦਵੀਰ ਨੌਸ਼ਹਿਰਵੀ*

ਪਰਵਿੰਦਰ ਸਿੰਘ ਭੱਟੀ ਦਾ ਨਾਮ ਬੋਲਿਆ ਗਿਆ। ਪਰਵਿੰਦਰ ਆਪਣੀ ਸੀਟ ਤੋਂ ਉਠਿਆ, ਬੂਟ ਉਤਾਰੇ। ਦੂਰ ਇੱਕ ਪਾਸੇ ਨਲਕੇ ਵੱਲ ਗਿਆ। ਨਲਕਾ ਗੇੜ ਕੇ ਹੱਥ ਧੋਤੇ। ਸਤਿਗੁਰੂ ਬਾਬਾ ਜੀ ਦੇ ਪੈਰੀਂ ਹੱਥ ਲਾਏ। ਦੂਸਰੇ ਮੰਚ ਉੱਤੇ ਪ੍ਰਕਾਸ਼ਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਮੱਥਾ ਟੇਕਿਆ ਤੇ ਮਾਈਕ ਸਾਹਮਣੇ ਖਲੋ ਕੇ ਆਪਣੇ ਵਿਚਾਰ ਪੇਸ਼ ਕਰਨੇ ਸ਼ੁਰੂ ਕਰ ਦਿੱਤੇ- ਸਿੱਖਿਆ ਅਨਮੋਲ ਰਤਨ ਹੈ........

ਮੈਂ ਵੇਖ ਰਿਹਾ ਹਾਂ। ਜਿਸ ਵੀ ਸੱਜਣ ਦਾ ਨਾਮ ਵਿਸ਼ੇ ਉੱਤੇ ਬੋਲਣ ਲਈ ਪੁਕਾਰਿਆ ਜਾਂਦਾ ਸੀ, ਉਹ ਆਪਣੇ ਬੂਟ ਉਤਾਰ ਕੇ, ਇੱਕ ਵੱਖਰੀ ਉੱਚੀ ਬਣੀ ਸਟੇਜ ਉੱਤੇ ਬੈਠੇ ਸਤਿਗੁਰੂ ਬਾਬਾ ਜੀ ਦੇ ਪੈਰੀਂ ਹੱਥ ਲਾਉਂਦਾ ਸੀ। ਤੇ ਫੇਰ ਨਾਲ ਹੀ ਬਣੇ ਵੱਖਰੇ ਸਟੇਜ ਵੱਲ ਵਧਦਾ ਸੀ। ਕਈ ਵਿਅਕਤੀ ਬੋਲ ਚੁੱਕੇ ਸਨ। ਪਰ ਪਰਵਿੰਦਰ ਸਿੰਘ ਭੱਟੀ ਪਹਿਲਾ ਵਿਅਕਤੀ ਸੀ। ਜਿਸ ਨੇ ਬੂਟ ਉਤਾਰ ਕੇ ਆਪਣੇ ਹੱਥ ਨਲਕੇ ਦੇ ਪਾਣੀ ਨਾਲ ਧੋ ਕੇ,ਸਤਿਗੁਰੂ ਬਾਬਾ ਦੇ ਪੈਰੀਂ ਹੱਥ ਲਾਏ ਸਨ। ਸਤਿਗੁਰੂ ਨੇ ਨੇੜੇ ਬੈਠੇ ਆਪਣੇ ਚੇਲੇ ਨੂੰ ਕੁਝ ਕਿਹਾ ਸੀ- ਸ਼ਾਇਦ ਕਿਹਾ ਹੋਵੇ, ਇਹ ਵਿਅਕਤੀ ਗੁਣੀ ਵਿਅਕਤੀ ਹੈ- ਹੱਥ ਧੋ ਕੇ ਮੇਰੇ ਚਰਨ ਛੂਹੇ।

ਜਦੋਂ ਮੇਰੇ ਸਾਹਮਣਿਉਂ ਦੀ ਪਰਵਿੰਦਰ ਲੰਘਿਆ ਸੀ। ਮੈਂ ਪਛਾਣ ਲਿਆ ਸੀ ਇਹ ਤਾਂ ਮੇਰਾ ਪੁਰਾਣਾ ਵਿਦਿਆਰਥੀ ਸੀ ਕਾਲਜ ਵਿੱਚ ਇਨਕਲਾਬ ਦੇ ਗੀਤ ਗਾਉਂਦਾ ਹੁੰਦਾ ਸੀ। ਤਰਕਸ਼ੀਲਤਾ ਬਾਰੇ ਭਾਸ਼ਨ ਦਿਆ ਕਰਦਾ ਸੀ।

ਮੇਰਾ ਡਰ ਵੱਧ ਰਿਹਾ ਸੀ। ਵਿਸ਼ੇ ਉੱਤੇ ਬੋਲਣ ਲਈ ਕਿਸੇ ਵੇਲੇ ਵੀ ਮੇਰਾ ਨਾਮ ਬੋਲਿਆ ਜਾ ਸਕਦਾ ਸੀ। ਮੈਨੂੰ ਵੀ ਪਹਿਲਾਂ ਸਤਿਗੁਰੂ ਦੇ ਪੈਰੀਂ ਹੱਥ ਲਗਾ ਕੇ ਹੀ ਅੱਗੇ ਵਧਣਾ ਹੋਵੇਗਾ। ਜੇ ਮੈਂ ਉੱਚੀ ਸਟੇਜ ਉੱਤੇ ਬਿਰਾਜਮਾਨ ਸਤਿਗੁਰੂ ਦੇ ਪੈਰੀਂ ਹੱਥ ਨਾ ਲਾਏ ਤੇ ਸਿੱਧਾ ਹੀ ਦੂਜੀ ਵੱਡੀ ਪੱਧਰੀ ਸਟੇਜ ਉੱਤੇ ਪ੍ਰਕਾਸ਼ਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਮਣੇ ਨਤਮਸਤਕ ਹੋ ਗਿਆ ਤਾਂ ਸਤਿਗੁਰੂ ਤੇ ਉਸਦੇ ਚੇਲੇ ਮੇਰੇ ਨਾਲ ਗੁੱਸੇ ਤਾਂ ਹੋਣਗੇ ਹੀ – ਸਕੂਲ ਦੇ ਪ੍ਰਿੰਸੀਪਲ ਦੀ ਬਣੀ-ਬਣਾਈ ਖੇਡ ਵੀ ਵਿਗੜ ਜਾਵੇਗੀ। ਜੇ ਸਤਿਗੁਰੂ ਨਾਰਾਜ਼ ਹੋ ਗਏ ਤਾਂ ਸਕੂਲ ਦੀ ਮਾਲੀ ਸਹਾਇਤਾ ਕਰਨ ਲਈ ਉਹ ਕੋਈ ਐਲਾਨ ਨਹੀਂ ਕਰਨਗੇ। ਖਿਆਲ ਸੀ ਕਿ ਉਹ ਘੱਟੋ-ਘੱਟ ਪੰਜਾਹ ਹਜ਼ਾਰ ਰੁਪਇਆ ਸਕੂਲ ਨੂੰ ਦਾਨ ਕਰਨਗੇ।

ਤਿੰਨ ਕਮਰੇ ਕਿਰਾਏ ਉੱਤੇ ਲੈ ਕੇ ਮੇਰੇ ਇੱਕ ਪੁਰਾਣੇ ਵਿਦਿਆਰਥੀ ਪ੍ਰਭਪੁਖਰਾਜ ਸਿੰਘ ਨੇ ਆਪਣਾ ਇੱਕ ਨਿੱਜੀ ਸਕੂਲ ਖੋਹਲਿਆ ਸੀ। ਹਿਮਾਲੀਅਨ ਪਬਲਿਕ ਸਕੂਲ। ਇੱਕ ਸਾਲ ਹੋ ਗਿਆ ਸੀ ਇਸ ਸਕੂਲ ਨੂੰ ਚਲਦਿਆਂ। ਨੇੜੇ ਦੇ ਘਰਾਂ ਦੇ ਪੰਜਾਹ ਕੁ ਬੱਚੇ ਪੜ੍ਹਦੇ ਸਨ। ਦੋ ਅਧਿਆਪਕ ਸਨ- ਪ੍ਰਿੰਸੀਪਲ ਪ੍ਰਭਪੁਖਰਾਜ ਸਿੰਘ ਅਤੇ ਉਸ ਦੀ ਐਮ.ਏ.ਬੀ.ਐਡ ਪਾਸ ਪਤਨੀ ਸੁਰਿੰਦਰ ਕੌਰ। ਦਸਵੀਂ ਪਾਸ ਇੱਕ ਸੇਵਾਦਾਰ ਵੀ ਰੱਖਿਆ ਹੋਇਆ ਸੀ। ਜਿਹੜਾ ਲੋੜ ਪੈਣ ਵੇਲੇ ਜਮਾਤ ਵੀ ਲੈ ਲੈਂਦਾ ਸੀ।

ਪ੍ਰਿੰਸੀਪਲ ਪ੍ਰਭਪੁਖਰਾਜ ਸਿੰਘ ਦਾ ਮੇਰੇ ਘਰ ਆਮ ਆਉਣਾ ਜਾਣਾ ਸੀ। ਕਈ ਵਾਰ ਕੋਸ਼ਿਸ਼ ਕਰਨ ਉਪਰੰਤ ਵੀ ਪ੍ਰਭਪੁਖਰਾਜ ਸਿੰਘ ਨੂੰ ਰੈਗੂਲਰ ਅਧਿਆਪਕ ਦੀ ਨੌਕਰੀ ਨਾ ਮਿਲੀ। ਕਈ ਵਾਰ ਨੌਕਰੀ ਮਿਲਦੀ-ਮਿਲਦੀ ਰਹਿ ਗਈ ਸੀ- ਕੋਈ ਉੱਚੀ ਪੁਜੱਤ ਵਾਲਾ, ਪਹੁੰਚ ਵਾਲਾ ਜਾਂ ਬਹੁਤੇ ਪੈਸੇ ਵਾਲਾ ਉਮੀਦਵਾਰ ਨਿਯੁਕਤ ਹੋ ਜਾਂਦਾ ਸੀ।

ਪ੍ਰਭਪੁਖਰਾਜ ਸਿੰਘ ਨੇ ਕਈ ਸਾਲ ਪ੍ਰਾਈਵੇਟ ਮਾਡਲ ਸਕੂਲਾਂ ਵਿੱਚ ਅਧਿਆਪਕੀ ਕੀਤੀ ਸੀ। ਸਕੂਲ ਪ੍ਰਬੰਧਕ ਪੈਸੇ ਬਹੁਤ ਥੋੜ੍ਹੇ ਦਿੰਦੇ ਸਨ ਤੇ ਕੰਮ ਚਾਰ ਬੰਦਿਆਂ ਦਾ ਲੈਂਦੇ ਸਨ। ਸਾਇੰਸ ਦੇ ਸਾਰੇ ਵਿਸ਼ੇ ਪ੍ਰਭਪੁਖਰਾਜ ਸਿੰਘ ਨੂੰ ਦੇ ਦਿੱਤੇ ਸਨ, ਕਿਉਂਕਿ ਹੋਰ ਕੋਈ ਸਾਇੰਸ ਅਧਿਆਪਕ ਹੁੰਦਾ ਹੀ ਨਹੀਂ ਸੀ। ਤੇ ਫੇਰ ਪ੍ਰਭਪੁਖਰਾਜ ਸਿੰਘ ਨੇ ਆਪਣੀ ਬੇਰੋਜ਼ਗਾਰ ਪਤਨੀ ਨਾਲ ਮਿਲ ਕੇ ਆਪਣਾ ਨਿੱਜੀ ਸਕੂਲ ਖੋਲ੍ਹ ਲਿਆ। ਸਕੂਲ ਵਧੀਆ ਹੋਣਾ ਚਾਹੀਦਾ ਹੈ। ਬੱਚਿਆਂ ਨੂੰ ਕੁਝ ਮਿਲਣਾ ਚਾਹੀਦਾ ਹੈ। ਬੱਚਿਆਂ ਦੇ ਚਰਿੱਤਰ ਨਿਰਮਾਣ ਲਈ ਪ੍ਰਭਪੁਖਰਾਜ ਸਿੰਘ ਬੜਾ ਸੁਚੇਤ ਸੀ।

ਪਰ ਸਕੂਲ ਦੀਆਂ ਲੋੜਾਂ ਕਿਵੇਂ ਪੂਰੀਆਂ ਹੋਣ। ਪੈਸਾ ਕਿਥੋਂ ਆਵੇ। ਸਰਕਾਰ ਵੱਲੋਂ ਤਾਂ ਕੋਈ ਮਾਲੀ ਸਹਾਇਤਾ ਮਿਲਣੀ ਨਹੀਂ ਸੀ।

ਸ਼ਿਵਾਲਿਕ ਦੀਆਂ ਪਹਾੜੀਆਂ ਉੱਤੇ ਇੱਕ ਨਿੱਕਾ ਡੇਰਾ ਸੀ, ਸਤਿਗੁਰੂ ਬਾਬਾ ਚਰਨਬੰਦਨਾਪਾਲ ਸਿੰਘ ਦਾ। ਹੌਲੀ ਹੌਲੀ ਸਤਿਗੁਰੂ ਦੇ ਚੇਲੇ ਵੱਧਦੇ ਗਏ। ਸੈਂਕੜੇ ਬਿਰਖ ਹੌਲੀ ਹੌਲੀ ਕੱਟੇ ਗਏ। ਡੇਰਾ ਫੈਲਦਾ ਗਿਆ। ਜੰਗਲਾਤ ਅਫ਼ਸਰਾਂ ਨਾਲ ਮਿਲਕੇ ਸ਼ਿਵਾਲਿਕ ਦੀਆਂ ਪਹਾੜੀਆਂ ਦੀ ਜ਼ਮੀਨ ਡੇਰੇ ਨਾਲ ਜੁੜਦੀ ਗਈ। ਡੇਰੇ ਦੀ ਚਾਰ ਦੀਵਾਰੀ ਦਾ ਘੇਰਾ ਹੋਰ ਵੱਡਾ ਹੁੰਦਾ ਗਿਆ। ਡੇਰੇ ਵਿੱਚ ਸੈਂਕੜੇ ਨੌਜੁਆਨ ਚੇਲੇ ਚੇਲੀਆਂ ਸਤਿਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਰਹਿੰਦੇ ਸਨ। ਡੇਰੇ ਵਿੱਚ ਪੱਕੀਆਂ ਵੋਟਾਂ ਸਨ- ਹਰ ਸਿਆਸੀ ਪਾਰਟੀ ਦੇ ਵੱਡੇ ਆਗੂ ਸਤਿਗੁਰੂ ਦੀ ਅਸ਼ੀਰਵਾਦ ਲਈ ਯਤਨਸ਼ੀਲ ਰਹਿੰਦੇ ਸਨ।

ਆਪਣਾ ਨਾਮ ਬੋਲੇ ਜਾਣ ਉੱਤੇ ਪਟਵਾਰੀ ਜਗਤਾਰ ਸਿੰਘ ਉਠਿਆ। ਸਤਿਗੁਰੂ ਜੀ ਦੇ ਪੈਰੀਂ ਹੱਥ ਲਗਾ ਕੇ ਨਾਲ ਦੇ ਸਟੇਜ ਵੱਲ ਵਧਿਆ। ਇਹ ਤਾਂ ਮੇਰਾ ਪੁਰਾਣਾ ਵਿਦਿਆਰਥੀ ਜੱਗੀ ਸੀ-ਹਨੇਰਪੁਰ ਦਾ। ਮੈਨੂੰ ਯਾਦ ਆਇਆ ਮੈਂ ਪਟਵਾਰਖਾਨੇ ਵਿੱਚੋਂ ਆਪਣੇ ਪਲਾਟ ਦੇ ਨੰਬਰ ਲੈਣੇ ਸਨ। ਜ਼ਮੀਨ ਦੇ ਨੰਬਰ ਲੈਣ ਲਈ ਕੋਈ ਪੈਸਾ ਨਹੀਂ ਸੀ ਲਿਆ ਜਾਂਦਾ, ਪਰ ਬਹੁਤੇ ਪਟਵਾਰੀ ਦੋ ਸੌ ਰੁਪਇਆ ਲੈ ਕੇ ਹੀ ਨੰਬਰ ਦਿੰਦੇ ਸਨ। ਮੈਂ ਸੋਚਿਆ, ਜਗਤਾਰ ਮੇਰਾ ਪੁਰਾਣਾ ਵਿਦਿਆਰਥੀ ਹੈ। ਇਸ ਨੂੰ ਕਹਿੰਦਾ ਹਾਂ। ਕੰਮ ਵੀ ਛੇਤੀ ਹੋ ਜਾਵੇਗਾ-ਪੈਸੇ ਵੀ ਨਹੀਂ ਦੇਣੇ ਪੈਣਗੇ। ਮੈਂ ਜਗਤਾਰ ਨੂੰ ਪੁੱਛਿਆ- ਪ੍ਰੋਫੈਸਰ ਸਾਹਿਬ, ਤੁਸੀਂ ਕੱਲ ਆ ਜਾਇਓ। ਮੈਂ ਫਾਇਲ ਫੋਲ ਕੇ ਨਕਸ਼ਾ ਦੇਖ ਕੇ, ਨੰਬਰ ਲਿਖ ਦਿਆਂਗਾ। ਮੈਂ ਦੋ ਦਿਨ ਜਾਂਦਾ ਰਿਹਾ। ਜਗਤਾਰ ਨੇ ਕੋਈ ਲੜ ਨਾ ਫੜਾਇਆ। ਤੀਜੇ ਦਿਨ ਜਗਤਾਰ ਨੇ ਕਿਹਾ ਕਿਸੇ ਨੂੰ ਮੇਰੇ ਘਰ ਗਾਂਧੀ ਕਲੋਨੀ ਭੇਜ ਦਿਉ। ਕਾਗਜ਼ ਮੈਂ ਘਰ ਲੈ ਗਿਆ ਸਾਂ। ਅਗਲੇ ਦਿਨ ਮੇਰਾ ਬੇਟਾ ਜਗਤਾਰ ਦੇ ਘਰ ਗਿਆ। ਜਗਤਾਰ ਨੇ ਦੋ ਸੌ ਰੁਪਇਆ ਮੰਗ ਕੇ ਲੈ ਲਿਆ ਤੇ ਕਿਹਾ- ਪ੍ਰੋਫੈਸਰ ਸਾਹਿਬ ਨੂੰ ਬਿਲਕੁੱਲ ਨਹੀਂ ਦੱਸਣਾ।

ਮੈਂ ਸਮਾਗਮ ਛੱਡ ਕੇ ਜਾ ਵੀ ਨਹੀਂ ਸੀ ਸਕਦਾ। ਮੇਰੀ ਸਲਾਹ ਨਾਲ ਹੀ ਤਾਂ ਪ੍ਰਭਪੁਖਰਾਜ ਸਿੰਘ ਨੇ ਇਹ ਸਮਾਗਮ ਰੱਖਿਆ ਸੀ। ਮੈਂ ਪ੍ਰਭਪੁਖਰਾਜ ਸਿੰਘ ਨੂੰ ਸਫਲ ਹੁੰਦਾ ਦੇਖਣਾ ਚਾਹੁੰਦਾ ਸੀ- ਮੇਰਾ ਪਿਆਰਾ ਵਿਦਿਆਰਥੀ ਸੀ। ਜੇ ਮੈਂ ਸਮਾਗਮ ਵਿੱਚੋਂ ਹੀ ਛੱਡ ਕੇ ਚਲਾ ਗਿਆ ਤਾਂ ਪ੍ਰਭਪੁਖਰਾਜ ਸਿੰਘ ਨੂੰ ਮੇਰੀ ਇਹ ਹਰਕਤ ਬਹੁਤ ਮਾੜੀ ਲੱਗਣੀ ਸੀ।

ਪਰ ਮੈਂ ਕਿਸੇ ਵੀ ਸੂਰਤ ਵਿੱਚ ਦੇਹਧਾਰੀ ਗੁਰੂ ਦੇ ਪੈਰੀਂ ਹੱਥ ਲਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਬੇਮੁੱਖ ਨਹੀਂ ਸਾਂ ਹੋ ਸਕਦਾ- ਡੇਰਾਵਾਦ ਨੂੰ ਉਤਸ਼ਾਹਤ ਨਹੀਂ ਸਾਂ ਕਰ ਸਕਦਾ। ਬੇਸ਼ਕ ਸਤਿਗੁਰੂ ਨੂੰ ਨਿਮੰਤਰਿਤ ਕਰਨਾ ਪ੍ਰਭਪੁਖਰਾਜ ਸਿੰਘ ਦੀ ਮਜਬੂਰੀ ਸੀ।

ਮੈਂ ਬਾਥਰੂਮ ਜਾਣ ਲਈ ਪੰਡਾਲ ਤੋਂ ਬਾਹਰ ਆਇਆ- ਸਤਿਗੁਰੂ ਦੇ ਪਿੱਛੇ ਬੈਠੀ ਚੇਲਿਆਂ ਦੀ ਮੰਡਲੀ ਵਿੱਚੋਂ ਮੰਚ ਤੋਂ ਉੱਠ ਕੇ ਇੱਕ ਚੇਲਾ ਮੇਰੇ ਪਿੱਛੇ ਪਿੱਛੇ ਆ ਰਿਹਾ ਸੀ- ਪ੍ਰੋਫੈਸਰ ਸਾਹਿਬ, ਤੁਸੀਂ ਮੈਨੂੰ ਪਛਾਣਿਆ ਨਹੀਂ। ਮੈਂ ਤੁਹਾਡਾ ਹੀ ਪੁਰਾਣਾ ਵਿਦਿਆਰਥੀ ਹਾਂ, ਚਮਨਪਾਲ ਸਿੰਘ। ਨਾਟਕਾਂ ਵਿੱਚ ਹਿੱਸਾ ਲੈਂਦਾ ਹੁੰਦਾ ਸਾਂ।

ਹੱਛਾ, ਤੂੰ ਸਤਿਗੁਰੂ ਦੀ ਸ਼ਰਨ ਵਿੱਚ ਕਿਵੇਂ?

ਪ੍ਰੋਫੈਸਰ ਸਾਹਿਬ, ਨੌਕਰੀ ਕੋਈ ਮਿਲਦੀ ਨਹੀਂ ਸੀ। ਕੇਨੈਡਾ, ਅਮਰੀਕਾ ਜਾਣ ਲਈ ਟਰੈਵਲ ਏਜੰਟ ਨੂੰ ਪੰਦਰਾਂ ਲੱਖ ਰੁਪਏ ਦੇਣ ਲਈ ਮੇਰੇ ਪਾਸ ਵੇਚਣ ਲਈ ਜ਼ਮੀਨ ਨਹੀਂ ਸੀ। ਚੇਲਾ ਬਣਨਾ ਹੀ ਸੌਖਾ ਕੰਮ ਸੀ ਤੇ ਖਾਣ ਨੂੰ ਵਾਧੂ। ਤਰ ਤੇ ਚੰਗਾ ਚੋਖਾ।

ਹਿਮਾਲੀਅਨ ਸਕੂਲ ਦੇ ਪ੍ਰਿੰਸੀਪਲ ਪ੍ਰਭਪੁਖਰਾਜ ਸਿੰਘ ਮੇਰੇ ਪਾਸ ਆਏ। ਕੰਨ ਵਿੱਚ ਕਿਹਾ- ਸਤਿਗੁਰੂ ਜੀ ਦੇ ਬੋਲਣ ਤੋਂ ਬਾਅਦ ਅਖੀਰ ਵਿੱਚ ਤੁਸੀਂ ਬੋਲਣਾ ਹੈ। ਬੱਚਿਆਂ ਨੂੰ ਅਸ਼ੀਰਵਾਦ ਦੇਣਾ ਹੈ।

ਸਤਿਗੁਰੂ ਬਾਬਾ ਚਰਨਬੰਦਨਪਾਲ ਸਿੰਘ ਮਹਾਰਾਜ ਉਠੇ। ਧਾਰਮਿਕ ਪ੍ਰਵਚਨ ਦਿੱਤੇ। ਮਾਇਆ ਨਾਗਣੀ ਹੈ- ਮਾਇਆ ਤੋਂ

ਦੂਰ ਰਹਿਣ ਲਈ ਕਿਹਾ। ਪਰ ਸਕੂਲ ਲਈ ਮਾਲੀ ਸਹਾਇਤਾ ਦੇਣ ਦਾ ਕੋਈ ਐਲਾਨ ਨਾ ਕੀਤਾ। ਕੋਈ ਵਚਨ ਵੀ ਨਾ ਕੀਤਾ।

ਮੰਚ ਸਕੱਤਰ ਨੇ ਮੇਰਾ ਨਾਂ ਬੋਲਿਆ। ਮੈਂ ਉਠਿਆ ਮੇਰੀ ਨਿਗਾਹ ਪ੍ਰਿੰਸੀਪਲ ਪ੍ਰਭਪੁਖਰਾਜ ਸਿੰਘ ਦੇ ਚਿਹਰੇ ਉਤੇ ਪਈ। ਪ੍ਰਿੰਸੀਪਲ ਠੱਗਿਆ ਮਹਿਸੂਸ ਕਰ ਰਿਹਾ ਸੀ। ਉਦਾਸ ਸੀ।

ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਮਣੇ ਆਪਣਾ ਸੀਸ ਝੁਕਾਇਆ। ਮਾਈਕ ਵੱਲ ਵਧਿਆ- ਵਿਦਿਆ ਦੇ ਚਾਨਣ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਸ਼ਬਦ ਹੀ ਗੁਰੂ ਹੈ। "ਇੱਕ ਬਾਣੀ, ਇੱਕ ਗੁਰੂ, ਇੱਕੋ ਸ਼ਬਦ ਵੀਚਾਰਿ" (ਗੁਰੂ ਅਮਰਦਾਸ ਜੀ) ਅਖੀਰ ਵਿੱਚ ਮੈਂ ਕਿਹਾ- ਮੈਂ ਇੱਕ ਸੇਵਾ ਮੁਕਤ ਅਧਿਆਪਕ ਹਾਂ। ਮੇਰੇ ਪਾਸ ਸਰਮਾਇਆ ਨਹੀਂ- ਮਿਹਨਤ ਦੀ ਕੁਝ ਕਮਾਈ ਹੈ- ਬੱਚਿਆਂ ਦੇ ਬੈਠਣ ਲਈ ਪੰਜਾਹ ਬੈਂਚ, ਪੰਜ ਪੱਖੇ ਅਤੇ 200 ਬਾਲ ਪੁਸਤਕਾਂ ਦੇਣ ਦਾ ਪ੍ਰਬੰਧ ਕਰਾਂਗਾ। ਮੇਰੀ ਇਹ ਤੁਛ ਸੇਵਾ ਪ੍ਰਵਾਨ ਕਰਕੇ ਮੈਨੂੰ ਧੰਨਵਾਦੀ ਬਣਾਇਆ ਜਾਵੇ।

ਸਮਾਗਮ ਸਮਾਪਤ ਹੋਣ ਤੋਂ ਬਾਅਦ ਜਦੋਂ ਮੈਂ ਆਪਣੇ ਸਾਈਕਲ ਵੱਲ ਵੱਧ ਰਿਹਾ ਸਾਂ, ਚਮਨਪਾਲ ਸਿੰਘ ਫੇਰ ਮੇਰੇ ਪਿੱਛੇ ਪਿੱਛੇ ਆ ਰਿਹਾ ਸੀ। ਉਸ ਨੇ ਮੇਰੇ ਗੋਡੀ ਹੱਥ ਲਾਏ- ਮੈਨੂੰ ਅੱਜ ਫੇਰ ਤੁਹਾਡੇ ਉੱਤੇ ਮਾਣ ਮਹਿਸੂਸ ਹੋਇਆ ਹੈ।

ਚਮਨਪਾਲ ਸਿੰਘ ਦੇ ਮੋਢੇ ਉੱਤੇ ਮੈਂ ਹੱਥ ਰੱਖਿਆ ਤੇ ਕਿਹਾ- ਸ਼ੀਘਰ ਹੀ ਮੈਨੂੰ ਤੇਰੇ ਉਤੇ ਮਾਣ ਕਰਨ ਦਾ ਮੌਕਾ ਮਿਲੇਗਾ। ***ਸੁੱਚੀ ਮਿਹਨਤ ਵਾਲਾ ਕੋਈ ਦਰ ਤੇਰੇ ਲਈ ਜ਼ਰੂਰ ਖੁੱਲੇਗਾ।***

***ਧਰਤੀ ਚੀਜੀ ਕਿ ਕਿਰੇ ਜਿਸੁ ਵਿਚਿ ਸਭੁ ਕਿਛੁ ਹੋਇ,***
***ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ।***

ਗੁਰੂ ਅੰਗਦ ਦੇਵ ਜੀ

9463808697

ঌ ঌ ঌ

## *ਟੂਣਾ (2)*

*ਇੰਜੀ. ਮਨਵਿੰਦਰ ਸਿੰਘ ਗਿਆਸਪੁਰਾ.*

ਆ ਕੌਂ ਆ! ਨਹੀਂ ਮੁਰਗਾ! ਮੁਰਗਾ॥ ਕਾਲ਼ਾ॥ ਲਾਲ ਸਲਵਾਰ ਵਿਚ ਚਿੱਟੀ ਗੋਲ ਚਟਿਕਣੀ। ਕੁੜਤੀ ਭੀ ਉਹੋ ਜਿਹੀ। ਕਾਲ਼ੀ ਚੁੰਨੀ। ਇਕ ਤੌਲੀਆ ਮੈਲਾ ਜਿਹਾ। ਮੁਰਗਾ ਮਰਿਆ ਹੋਇਆ ਕੌਂ ਦੀ ਸਕਲ ਵਿੱਚ ਤੈਰ ਰਿਹਾ। ਅਗਵਾਸੀਆਂ ਜਿਹੀਆਂ ਸਤ ਰੋਟੀਆਂ। ਇਕ ਨਵੀਂ ਕੰਘੀ। ਕਾਲ਼ੀ ਡੋਰੀ। ਕੁਛ ਪੈਸੇ ਟੁੱਟੇ ਹੋਏ। ਲੱਡੂ। ਬਰਫ਼ੀ।

ਕਹਿੰਦੇ ਕਿ ਸਵੇਰੇ ਸ਼ਰਾਬ ਦਾ ਅਧੀਆ ਵੀ ਪਿਆ ਸੀ ਤੇ ਦੋ ਆਂਡੇ ਵੀ ਸੀ। ਸਤਨਾਜਾ।ਅੱਜ ਈ। ਸਵੇਰੇ ਦਿਨ ਐਤਵਾਰ ਤਾਰੀਕ 02-04-1978। ਸੂਏ ਤੇ। ਸਵੇਰੇ ਜੰਗਲ ਪਾਣੀ ਗਏ ਦੇਖਿਆ। ਗਿਆਸਪੁਰੇਉਂ ਜਿਹੜਾ ਸੂਏ ਨੂੰ ਰਾਹ ਜਾਂਦਾ। ਸਿਧਾ ਈ ਸੂਏ ਵਿੱਚ ਇਹ ਸਮਾਨ ਪਿਆ ਸੀ। ਕੌਂ ਮਰੇ ਹੋਏ ਮੁਰਗੇ ਉਤੇ ਕੌਂ ਕੌਂ ਕਰ ਰਹੇ ਸੀ।

ਮੁਰਗਾ ਮਸਤੀ ਨਾਲ ਉੱਥੇ ਹੀ ਤਰੀ ਜਾਂਦਾ ਸੀ, ਜਿਵੇਂ ਉਸ ਨੂੰ ਕਾਂਵਾਂ ਰੌਲੀ ਦੀ ਪਰਵਾਹ ਨਾ ਹੋਵੇ।ਦੇਖਣ ਵਾਲ਼ੇ ਸਿਆਣੇ ਕਹਿੰਦੇ ਇਹ ਤਾਂ ਕੋਈ ਕੈੜਾ ਢਾਲਾ ਹੈ। ਨਿਆਣਿਉ ਉੱਥੇ ਨਾ ਜਾਇਉ। ਮੁਰਗਾ ਤਾਂ ਮਾਈ ਦਾ। ਸਤਨਾਜਾ ਵੀ ਮਾਈ ਦਾ। ਵਾਰ ਆਲ਼ੀ ਰਾਤ। ਓਏ ਬੋਡੀ! ਵੰਗਾ ਵੀ ਨੇ! ਬੱਸ ਇਹ ਤਾਂ ਕਾਲ਼ੀ ਮਾਈ ਦਾ। ਇਹ ਤਾਂ ਭਾਈ ਨਵਾਂ ਜੀਅ ਲੈਣ ਲਈ ਆ, ਬਾਖਰੂ, ਬਾਖਰੂ। ਵੈਸੇ ਸਮਝ ਆਈ ਇਹ ਹੈ ਕੀ ਸੀ ? ਇਹ ਸੀ, ਟੂਣਾ। ਕਾਹਦੇ ਲਈ ? ਮੁੰਡੇ ਲੈਣ ਲਈ।

ਕਾੜਨੀ, ਤੌੜੀ, ਪਰਾਤ, ਗੀਠੀ, ਧੂਹਾਂ। ਡੂਡ ਕਰਮ ਦੀ ਕੋਠੜੀ। ਖੁੱਲੀ, ਉਈਂ। ਉੱਤੇ ਧੂੰਹੇ ਨਾਲ ਕਾਲ਼ੀ! ਸ਼ਾਹ। ਸਾਹਮਣੇ ਬੇਬੇ ਬੈਠੀ, ਮਿਸੀਆਂ ਮੱਕੀ ਤੇ ਕਣਕ ਦੀਆਂ ਕਾਲੀਆਂ ਕਾਲੀਆਂ ਰੋਟੀਆਂ ਖਾਂਦੀ, ਇਹਨੂੰ ਇਹ ਆਪਣੀਆਂ ਪਕਾਈਆ ਰੋਟੀਆਂ

ਸੁਆਦ ਲੱਗਦੀਆਂ ਨੇ ਚਾਹੇ ਜਲੀਆਂ ਹੋਣ। ਬੇਬੇ 60 ਕੁ ਸਾਲ ਦੀ, ਅੱਜ ਖਿੜੀ ਨਹੀਂ ਹੋਈ, ਨਹੀ ਤਾਂ ਐਸ ਵੇਲੇ ਖਿੜੀ ਰਹਿੰਦੀ ਹੈ। ਬੀਮਾਰ ਸੀ। ਰੰਗ ਨਾ ਬਾਲ੍ਹਾ ਕਾਲ਼ਾ ਨਾ ਹੀ ਗੋਰਾ। ਬਾਹਾਂ ਵਿਚ ਦੋ ਵੰਗਾਂ ਪਾਈਆਂ ਪਿੱਤਲ ਦੀਆ। ਕੰਨੀ ਬਾਲ਼ੀਆਂ ਪਿੱਤਲ ਦੀਆਂ।

ਸਾਰਿਆਂ ਨੂੰ ਕਹਿੰਦੀ ਆ, ਸੋਨੇ ਦੀਆਂ ਨੇ। ਐਵੇਂ ਆਪੇ ਹੀ ਬੋਲੀ ਜਾਂਦੀ ਹੈ, "ਅੱਖ ਵੀ ਆ ਫਰਕਣ ਲਗਗੀ" "ਕੁੜੇ ਉਠ ਖੜੋ ਬਦਲ ਔਂਦਾ" "ਚਰਖਾ ਹੀ ਰੱਖ ਦਿੰਦੀਆਂ ਅੰਦਰ" "ਮੇਲੋ ਚੱਕ ਲਾ ਛਾਨਣੀ ਅਰ ਪਰਾਂਤ" ਬਸ ਹੁਣ ਉਠ ਖੜੀ ਹੋਈ, ਉੱਠਣ ਲੱਗੀ ਕਹਿੰਦੀ "ਉਠ ਨੀ ਹੁੰਦਾ ਮੇਤੋਂ ਹੁਣ" "ਬਸ ਔਹ ਕੀ ਪਿਆ" ਕੋਲ ਬੈਠੇ ਕੁੱਤੇ ਨੇ ਕੰਨ ਮਾਰੇ "ਸਿਧੀ ਨੀ ਹੋ ਹੁੰਦਾ ਹੁਣ ਮੈਥੋਂ" ਉਠ ਖੜੀ ਹੋਈ, ਹੁਣ ਉਸੇ ਜਗ੍ਹਾ ਮੇਲੋ ਬੈਠ ਗਈ। ਵਿਚਾਲੇ ਅੱਧ ਮੱਘਦੀ ਅੰਗੀਠੀ ਪਈ ਆ।

ਮੇਲੋ ਦੇ ਲਾਗ ਕੌਲੀ ਮੂਧੀ। ਪਲੇਟ ਨਾਲ ਬੇਲਣਾ। ਲੋਹ ਵਿਚ ਦੁਧ ਵਾਲੀ ਕਾੜਨੀ, ਉਤੇ ਸਿਲਵਟ ਦੇ ਡੱਬੇ ਦਾ ਢੱਕਣ। ਲੋਹ ਦੀ ਦਾਤੀ, ਸਾਗ ਚੀਰਨ ਵਾਲੀ ਜੋ ਕਿ ਚੁੱਲ੍ਹੇ ਤੇ ਪਈ ਆ। ਚੁੱਲ੍ਹੇ ਦੇ ਮੂਹਰੇ ਜੂਠੇ ਭਾਂਡੇ। ਗੜਵੀ ਵਿੱਚ ਗਿਲਾਸ। ਸਿਲਵਟ ਦਾ ਪਤੀਲਾ ਵਿਚੋਂ ਕਾਲ਼ਾ, ਵਿਚ ਆਟੇ ਵਾਲ਼ਾ ਪਾਣੀ, ਨਾਲ਼ ਪਤੀਲੇ ਦਾ ਢੱਕਣ। ਟੇਡੀ ਜਿਹੀ ਪਰਾਤ, ਇਕ ਪਾਸੇ ਆਟਾ ਤੇ ਵਿਚ ਸਾਲਣੀ ਪਈ ਆ। ਪਰਾਤ ਦੇ ਥੱਲੇ ਇਕ ਚਿਮਟਾ ਲੋਹੇ ਦਾ, ਅੰਗੀਠੀ ਦੇ ਲਾਗ ਇਕ ਸ਼ੀਸ਼ੇ ਦਾ ਗਿਲਾਸ ਵੀ ਪਿਆ ਹੈ। ਕੋਠੜੀ ਧੂੰਏਂ ਨਾਲ਼ ਭਰੀ ਪਈ ਆ। ਇਹ ਕੀ ਸੀ? ਟੂਣੇ ਨਾਲ ਜੰਮੇ ਮੁੰਡੇ ਦਾ ਘਰ। ਹੋਰ ਭਾਲਦਾ...ਕੋਠੀਆਂ ??

***ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥***
***ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟ ॥23॥1379***

9872099100

ੴ ੴ ੴ

# ਹੇ! ਸ਼ਕਤੀ ਵਾਲੇ ਬਾਬਿਆ... (3)

**ਡਾ.ਸਾਧੂ ਰਾਮ ਲੰਗੇਆਣਾ**

ਸਾਡੇ ਪਿੰਡ ਦੇ ਨੇੜੇ ਖੱਬੀ ਲੱਤੋਂ ਪੋਲਿਓ ਗ੍ਰਸਤ ਆਪੰਗ ਵਿਅਕਤੀ (ਬਾਬੇ) ਨੇ ਪਖੰਡਵਾਦ ਦਾ ਧੰਦਾ ਸ਼ੁਰੂ ਕਰਦਿਆਂ ਪਿਛਲੇ ਕੁਝ ਸਮੇਂ ਤੋਂ ਡੇਰਾ ਜਮਾਇਆ ਹੋਇਆ ਸੀ। ਉਸ ਬਾਬੇ ਵੱਲੋਂ ਲੋਕਾਂ ਨੂੰ ਆਪਣੇ ਤਾਣੇ-ਬਾਣੇ ਵਿੱਚ ਫਸਾਉਂਦਿਆਂ ਉਸ ਜਗ੍ਹਾ ਤੇ ਹਰ ਪ੍ਰਕਾਰ ਦੀਆਂ ਮਨੋਕਾਮਨਾਵਾਂ ਪੂਰੀਆਂ ਹੋਣ ਦਾ ਇਹ ਕਹਿ ਕੇ ਦਾਅਵਾ ਜਿਤਾਇਆ ਜਾਂਦਾ ਸੀ ਕਿ ਜੇਕਰ ਕੋਈ ਇਸ ਜਗ੍ਹਾ ਤੇ ਲਗਾਤਾਰ ਪੰਜ ਐਤਵਾਰ ਚੌਂਕੀਆਂ ਭਰੇ, ਤਾਂ ਉਸ ਦੇ ਮਨ ਦੀ ਇੱਛਾ ਪੂਰੀ ਹੁੰਦੀ ਹੈ।

ਮਾਨਸਿਕ ਪੀੜ੍ਹਤ ਲੋਕ ਉਥੇ ਵੱਡੀ ਗਿਣਤੀ ਵਿੱਚ ਪਹੁੰਚਦੇ ਸਨ। ਸਾਡੇ ਪਿੰਡ ਵਾਲੀ 'ਤਾਈ ਨਿਹਾਲੀ ' ਤੇ ਉਸ ਦੀਆਂ 5-4 ਗੁਆਢਣਾਂ ਵੀ ਉਸ ਸਥਾਨ ਤੇ ਆਪੋ ਆਪਣੀਆਂ ਮਨੋਕਾਮਨਾਵਾਂ ਪੂਰੀਆਂ ਹੋਣ ਦੀ ਇੱਛਾ ਨੂੰ ਲੈ ਕੇ ਜਾਂਦੀਆਂ ਸਨ। ਪਰ ਤਾਈ ਦੇ ਮਨ ਦੀ ਭਾਵਨਾ ਕੁਝ ਹੋਰ ਹੀ ਸੀ ਤੇ ਉਹ ਤਕਰੀਬਨ 8-10 ਚੌਂਕੀਆਂ ਭਰ ਚੁੱਕੀ ਸੀ। ਆਖਰ ਇੱਕ ਦਿਨ ਉਸ ਬਾਬੇ ਨੇ ਤਾਈ ਤੋਂ ਪੁੱਛਦਿਆਂ, ਕਿਹਾ... ਕਿ ਮਾਈ, ਕੀ ਤੇਰੀ ਅਜੇ ਮਨੋਕਾਮਨਾ ਪੂਰੀ ਨਹੀਂ ਹੋਈ। ...ਤਾਂ ਤਾਈ ਅੱਗੋਂ ਅਫਸੋਸਾ ਜਿਹਾ ਚਿਹਰਾ ਬਣਾਉਂਦਿਆਂ ਹੋਇਆਂ ਕਹਿਣ ਲੱਗੀ, ...ਹੋ ਸਕਦੈ, ਕਿ, ਬਾਬਾ ਜੀ ਮੇਰੀ ਮਨੋਕਾਮਨਾ ਪੂਰੀ ਹੀ ਨਾਂ ਹੋ ਸਕੇ। ਮਾਈ, ਏਥੇ ਸ਼ਕਤੀ ਵਾਲੇ ਬਾਬਾ 'ਕਿਰਲੀ ਚੱਬ ਚਲਾਕੀ' ਦਾ ਵਾਸਾ ਹੈ।

ਐਵੇਂ ਤਾਂ ਨੀਂ ਏਥੇ ਐਨੀ ਸੰਗਤ ਕੱਠੀ ਹੁੰਦੀ, ਨਾਲੇ ਇਸ ਜਗ੍ਹਾ ਤੇ ਮਨੋਕਾਮਨਾਵਾਂ ਪੂਰੀਆਂ ਹੋਣ ਦੀ ਗੱਲ ਤਾਂ ਹਥੇਲੀ ਤੇ ਸਰ੍ਹੋਂ ਜਮਾਉਣ ਵਾਂਗ ਲੋਹੇ ਤੇ ਲਕੀਰ ਐ... ਤੇਰੀ ਇੱਛਾ ਵੀ ਜ਼ਰੂਰ ਪੂਰੀ ਹੋਵੇਗੀ, ਤੂੰ ਐਨਾ ਦਿਲ ਨਾਂ ਛੱਡ, ...ਚੱਲ ਤੂੰ ਇਓਂ.ਕਰ... ਬਈ ਹੁਣ ਭਰੀ ਸੰਗਤ ਚ ਖੜੀ ਹੋ ਕੇ ਆਪਣੀ ਇੱਛਾ ਪ੍ਰਗਟਾ, ਇਹ ਸੰਗਤ ਗਵਾਹ ਹੈ।

ਅਗਲੀ ਚੌਂਕੀ ਤੱਕ ਤੇਰੀ ਸਮੱਸਿਆ ਦੂਰ ਹੋ ਜਾਵੇਗੀ।

ਤਾਂ 'ਤਾਈ ਨਿਹਾਲੀ ' ਉੱਠ ਖੜੀ ਹੋ ਕੇ ਕਹਿਣ ਲੱਗੀ ...ਕਿ ਸੰਗਤੋ ਮੈਨੂੰ ਕੋਈ ਤਕਲੀਫ ਨਹੀਂ ਹੈ, ਘਰ-ਬਾਰ ਪੈਸਾ-ਧੇਲਾ ਲੋੜ ਮੁਤਾਬਕ ਪੂਰਾ ਹੈ। ਮੈਂ ਤਾਂ ਸਿਰਫ ਇਸ ਬਾਬੇ ਲਈ ਹੀ ਸੁੱਖਣਾਂ, ਸੁੱਖ ਦੀ ਐਂ,...

ਕਿ ਹੇ! ਸ਼ਕਤੀ ਵਾਲੇ ਬਾਬਿਆ.. ਲੋਕਾਂ ਦੀਆਂ ਸੁੱਖਾਂ ਪੂਰੀਆਂ ਕਰਨ ਦਾ ਦਾਅਵਾ ਕਰਨ ਵਾਲੇ ਇਸ ਲੰਗੜੇ ਬਾਬੇ ਦੀ ਲੱਤ ਵੀ ਠੀਕ ਕਰ ਦੇ...............।

ੴ ੴ ੴ

98781-17285

---

### *ਸਫਾ 33 ਦਾ ਬਾਕੀ*

ਨੂੰ ਉਹ ਸਕੂਨ ਅਤੇ ਸ਼ਾਂਤੀ ਮਿਲੀ।

ਜੋ ਸ਼ਾਇਦ ਮੈਨੂੰ ਗੋਰਿਆਂ ਦੇ ਦੇਸ਼ ਵਿੱਚ ਜਾ ਕੇ ਡਾਲਰਾਂ ਅਤੇ ਪਾਉਂਡਾਂ ਨਾਲ ਨਹੀਂ ਮਿਲ ਸਕਦੀ ਸੀ। ਗੁਰੂ ਨਾਨਕ ਪਾਤਸ਼ਾਹ ਜੀ ਦੀ ਚਰਨ-ਛੋਹ ਪ੍ਰਾਪਤ ਧਰਤੀ ਨੂੰ ਨਤਮਸਤਕ ਹੋ ਕਿ ਕੀਤੀ ਅਰਦਾਸ ਸਫ਼ਲ ਹੋ ਗਈ ਅਤੇ ਮਨ ਅਨੰਦ ਦੀ ਅਵਸਥਾ ਵਿੱਚ ਆ ਗਿਆ। ਉਥੋਂ ਦੇ ਵਸਨੀਕਾਂ ਵੱਲੋਂ ਮਿਲੇ ਅਥਾਹ ਪਿਆਰ ਨੂੰ ਵੀ ਸਾਇਦ ਮੈਂ ਕਦੇ ਭੁੱਲ ਨਹੀਂ ਸਕਾਂਗਾ।ਹੁਣ ਮੇਰੇ ਮਨ ਵਿੱਚ ਇਹ ਗੱਲ ਆ ਰਹੀ ਸੀ ਕਿ ਸਾਡੇ ਵੱਲੋਂ ਰੋਜ਼ਾਨਾ ਕੀਤੀ ਜਾ ਰਹੀ ਅਰਦਾਸ ਅਤੇ ਸਾਡੀ ਸੋਚ ਵਿੱਚ ਕਿੰਨਾ ਫ਼ਰਕ ਹੈ।

ਦੂਜਾ ਵੱਡਾ ਦੁੱਖ ਅਤੇ ਧੱਕਾ ਮਨ ਨੂੰ ਉਸ ਸਮੇਂ ਲੱਗਾ, ਜਦੋਂ ਪੰਜਾਬ ਦੇ ਰਾਗੀ ਸਿੰਘਾਂ ਨੂੰ ਆਪਣੇ (ਗੁਰੂ ਦੀ ਕੀਰਤੀ ਕਰਨ ਵਾਲੇ) ਸਾਜ, ਉੱਧਰ ਵੱਧ ਮੁਲ ਤੇ ਵੇਚਦਿਆਂ ਵੇਖਿਆ। ਤੇ ਸਾਡੇ ਰਾਗੀ ਸਿੰਘ ਭੋਲੇ ਬਣਦੇ ਕਹਿ ਰਹੇ ਸਨ, ਕਿ ਇੱਧਰ ਵਧੀਆ ਸਾਜ ਨਹੀਂ ਬਣਦੇ ਇਸ ਕਰਕੇ ਇਹ ਸਾਜ ਇਹਨਾਂ ਨੂੰ ਵੇਚ ਦਈਦੇ ਹਨ। ਇਹ ਲੋਕ ਵੀ ਸਿੱਖਾਂ ਉੱਪਰ ਖੁਸ਼ ਹੋ ਜਾਂਦੇ ਹਨ ਅਤੇ ਪੈਸੇ ਵੀ ਵੱਧ ਮਿਲ ਜਾਂਦੇ ਹਨ। ਇਸ ਤਰ੍ਹਾਂ ਆਪਣੇ ਸਾਜ ਲਾਹੌਰ ਵੇਚਣ ਤੋਂ ਬਾਅਦ ਉਹ ਰਾਗੀ ਸਿੰਘ ਅਗਲੇ ਗੁਰਦੁਆਰਿਆਂ ਵਿੱਚ ਕੀਰਤਨ ਕਰਨ ਵੇਲੇ ਦੂਜੇ ਰਾਗੀ ਸਿੰਘਾਂ ਕੋਲੋਂ ਸਾਜ ਮੰਗਦਾ ਰਿਹਾ।

ਕਿਸ ਤਰ੍ਹਾਂ ਬਾਬਾ ਨਾਨਕ ਜੀ ਦੇ ਸਿਫਤ ਸਾਲਾਹ ਕਰਨ ਵਾਲਿਆ ਨੇ, ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਨਾਲ ਜੁੜਨ ਦੀ ਪ੍ਰੇਰਨਾ ਕਰਨ ਵਾਲਿਆਂ ਨੇ ਆਪਣੇ ਮਨ ਵਿੱਚ ਤਾਂ ਬਾਬਾ ਨਾਨਕ ਮਗਰੋਂ ਅਤੇ ਡਾਲਰ ਪਹਿਲਾਂ ਦੀ ਅਵਸਥਾ ਬਣਾਈ ਹੋਈ ਹੈ। ਪ੍ਰਮਾਤਮਾ ਜੀ ਕਰਹੁ ਕ੍ਰਿਪਾ ਤੇ ਸਾਨੂੰ ਸਮੁੱਤ ਬਖਸ਼ੋ। (ਨਵੀਂ ਪੁਸਤਕ 'ਗੁਰੂ ਮੂਰਤਿ ਗੁਰ ਸਬਦੁ ਹੈ' ਵਿੱਚੋਂ)

ੴ ੴ ੴ

---

### *ਸਫਾ 34 ਦਾ ਬਾਕੀ*

ਜੇਕਰ ਅਸੀਂ ਆਪਣੇ ਵਿਰਸੇ ਬਾਰੇ ਆਪਣੇ ਬੱਚਿਆਂ ਨੂੰ ਨਹੀਂ ਦੱਸ ਸਕੇ ਤਾਂ ਇਸਦੇ ਕਸੂਰਵਾਰ ਅਸੀਂ ਖੁਦ ਹਾਂ। ਦੂਜੇ ਨੰਬਰ ਤੇ ਸਾਡਾ ਕਾਨੂੰਨ ਵੀ ਇਸ ਲਈ ਘੱਟ ਦੋਸ਼ੀ ਨਹੀਂ। ਘਰੋਂ ਦੋੜਕੇ ਵਿਆਹ ਕਰਵਾਉਣ ਵਾਲੇ ਪ੍ਰੇਮੀ ਜੋੜੇ ਨੂੰ ਝੱਟ ਬਾਡੀਗਾਰਡ ਮਿਲ ਜਾਂਦੇ ਹਨ। ਪਰ ਮਾਪਿਆਂ ਦੀ ਕੋਈ ਸੁਣਵਾਈ ਨਹੀਂ।

ਜਿਨ੍ਹਾਂ ਮਾਪਿਆਂ ਇਹਨਾਂ ਬੱਚਿਆਂ ਨੂੰ ਪਾਲਿਆ ਪਲੋਸਿਆ ਪੜ੍ਹਾਇਆ ਲਿਖਾਇਆ ਜੇਕਰ ਉਹ ਅਦਾਲਤ ਵਿੱਚ ਜਾਣ ਦੀ ਗੁਸਤਾਖੀ ਕਰ ਬੈਠਣ ਤਾਂ ਜੱਜ ਸਾਹਿਬਾਨ ਦੀਆਂ ਝਾੜਾਂ ਤੋਂ ਸਿਵਾਏ ਕੁੱਝ ਵੀ ਪੱਲੇ ਨਹੀਂ ਪੈਂਦਾ। ਉਲਟਾ ਮਾਨਯੋਗ ਹਾਈਕੋਰਟ ਦੇ ਹੁਕਮਾਂ ਤੇ ਸਬੰਧਿਤ ਥਾਣੇ ਸੱਦਕੇ ਮਾਪਿਆਂ ਨੂੰ ਧਮਕੀ ਦਿੱਤੀ ਜਾਂਦੀ ਹੈ ਕਿ ਜੇਕਰ ਪ੍ਰੇਮੀ ਜੋੜੇ ਦੀ ਵਾ ਵੱਲ ਵੀ ਝਾਕੇ ਤਾਂ ਥੋਡੀ ਖ਼ੈਰ ਨਹੀਂ। ਕੀ ਏਨੀ ਸਖ਼ਤੀ ਤੇ ਇੱਕ ਪਾਸੜ ਫੈਸਲਿਆਂ ਦੇ ਬਾਵਜੂਦ ਵੀ ਪ੍ਰੇਮੀ ਜੋੜਿਆਂ ਦੇ ਕਤਲ ਹੋਣੇ ਹੱਟ ਗਏ ਹਨ?

ਕੀ ਇੱਕ ਧਿਰ ਦਾ ਪੱਖ ਸੁਣੇ ਬਿਨ੍ਹਾਂ ਅਦਾਲਤਾਂ ਵੱਲੋਂ ਫੈਸਲੇ ਕਰ ਦੇਣੇ ਇਨਸਾਫ ਹੈ? ਇੱਕ ਤਰਫਾ ਫੈਸਲਿਆਂ ਦੇ ਨਤੀਜੇ ਪਿਛਲੇ ਸਮਿਆਂ ਵਿੱਚ ਬੜੇ ਦੁਖਦਾਈ (ਪ੍ਰੇਮੀ ਜੋੜਿਆਂ ਦੇ ਕਤਲ) ਰੂਪ ਵਿੱਚ ਸਾਹਮਣੇ ਆਏ ਹਨ ਅਤੇ ਲਗਾਤਾਰ ਆ ਰਹੇ ਹਨ।ਇਸ ਲਈ ਸਾਡੇ ਸਮਾਜ, ਮਾਪਿਆਂ ਅਤੇ ਨਿਆਪਾਲਕਾ ਨੂੰ ਇਸ ਬਾਰੇ ਡੂੰਘੀ ਸੋਚ ਵਿਚਾਰ ਕਰਨ ਦੀ ਲੋੜ ਹੈ ਅਤੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ, ਕਿ ਸਾਡੇ ਬਹੁਮੁੱਲੇ ਵਿਰਸੇ ਅਤੇ ਸਮਾਜਿਕ ਕਦਰਾਂ ਕੀਮਤਾਂ ਤੋਂ ਬਾਗੀ ਹੋ ਰਹੀ ਨੌਜਵਾਨ ਪੀੜੀ ਨੂੰ ਸਹੀ ਦਿਸ਼ਾ ਵੱਲ ਕਿਵੇਂ ਮੋੜਾ ਦਿੱਤਾ ਜਾਵੇ।

ੴ ੴ ੴ

# ਕਰਵਾ ਚੌਥ ਜਾਂ ਭੁੱਖ ਹੜਤਾਲ

ਰਾਜਵਿੰਦਰ ਕੌਰ

ਸਾਡਾ ਸਮਾਜ, ਸਾਡਾ ਪਰਿਵਾਰ, ਸਾਡੇ ਬੱਚੇ ਅਤੇ ਸਾਡਾ ਧਰਮ ਇਹ ਇਨਸਾਨ ਦੀ ਜ਼ਿੰਦਗੀ ਦਾ ਸਹੀ ਸਰਮਾਇਆ ਹੁੰਦੇ ਹਨ। ਜਿਸ ਮਨੁੱਖ ਕੋਲ ਇਹਨਾਂ ਚਾਰਾਂ ਦਾ ਸੁੱਖ ਹੈ, ਉਹ ਮਨੁੱਖ ਹੀ ਅਸਲੀ ਸਰਮਾਏਦਾਰ ਹੁੰਦੇ ਹਨ। ਸਾਡੇ ਸਮਾਜ ਦੀ ਬਣਤਰ ਵਿੱਚ ਅਨੇਕਾ ਤੱਤ ਮਿਲਕੇ ਯੋਜਨਾਂ ਬੱਧ ਹੋ ਕੇ ਇਸ ਦੀ ਰਚਨਾਂ ਕਰਦੇ ਹਨ। ਕੁਝ ਤੱਤ ਤਾਂ ਕਿਰਿਆ ਕਰਦੇ ਹੋਏ ਵੀ ਲੁੱਕੇ ਹੁੰਦੇ ਹਨ ਤੇ ਕੁਝ ਤੱਤ ਉਜਾਗਰ ਹੁੰਦੇ ਹਨ। ਜਿਹੜੇ ਤੱਤ ਉਜਾਗਰ ਹੁੰਦੇ ਹਨ ਉਹ ਸਾਡੀ ਜ਼ਿੰਦਗੀ ਦਾ ਅਹਿਮ ਹਿੱਸਾ ਬਣ ਜਾਂਦੇ ਹਨ, ਅਤੇ ਉਹਨਾਂ ਤੱਤਾਂ ਵਿੱਚੋਂ ਇੱਕ ਤੱਤ ਹੈ ਧਰਮ। ਧਰਮ ਬਗੈਰ ਸਾਡੀ ਜ਼ਿੰਦਗੀ ਅਧੂਰੀ ਹੈ। ਪਰ ਸਾਡੇ ਸਮਾਜ ਦੀ ਤ੍ਰਾਸਦੀ ਹੈ ਕਿ ਇਥੇ ਕਈ ਆਮ ਧਾਰਨਾਵਾਂ ਹੀ ਸਾਡੇ ਧਰਮ ਦਾ ਹਿੱਸਾ ਬਣ ਬੈਠਦੀਆਂ ਹਨ। ਜਿਸ ਦਾ ਸਾਡੇ ਧਰਮ ਨਾਲ ਕੋਈ ਸੰਬੰਧ ਨਹੀਂ ਹੁੰਦਾ। ਬੱਸ ਦੇਖੋ-ਦੇਖੀ ਭੇਡ ਚਾਲ ਹੁੰਦੀ- ਹੁੰਦੀ ਧਰਮ ਦਾ ਇੱਕ ਠੋਸ ਹਿੱਸਾ ਬਣ ਬੈਠਦੀ ਹੈ। ਭਾਵੇਂ ਕਿਸੇ ਮਹਾਂਪੁਰਖ ਦੁਆਰਾ ਕਿੰਨਾਂ ਵੀ ਉਸ ਦਾ ਖੰਡਨ ਕੀਤਾ ਜਾਵੇ ਜਾਂ ਉਸ ਦੀ ਹੋਂਦ- ਅਣਹੋਂਦ ਬਾਰੇ ਸਾਰੇ ਭਰਮ ਦੂਰ ਕਰਨ ਦਾ ਯਤਨ ਕੀਤਾ ਜਾਵੇ। ਪਰ ਕਿਸੇ ਦੇ ਕੰਨ ਤੇ ਜੂੰ ਨਹੀਂ ਰੜਕਦੀ।

ਇਸ ਦਾ ਉਲਟ ਅਸਰ ਹੋ ਰਿਹਾ ਹੈ, ਲੋਕਾਂ ਵਿੱਚ ਦਿਖਾਵਾ ਵੱਧ ਰਿਹਾ। ਵਾਧੂ ਖਰਚਾ ਵੱਧ ਰਿਹਾ ਹੈ। ਉਸ ਪ੍ਰਮਾਤਮਾ ਨੇ ਸਾਡੀ ਰਚਨਾਂ ਕੀਤੀ ਤੇ ਕਿਸੇ ਵਿਸ਼ੇਸ਼ ਮਕਸਦ ਕਰਕੇ ਕੁਝ ਪ੍ਰਾਪਤ ਕਰਨ ਦੀ ਖਾਤਿਰ ਤੇ ਆਪਣੇ ਹੱਥਾਂ ਦੇ ਬਣਾਏ ਪੁਤਲੇ ਦੀ ਸ਼ਹਿਨਸ਼ਕਤੀ, ਸ਼ਹਿਨਸ਼ੀਲਤਾ, ਸਬਰ, ਸੰਤੋਖ ਸੰਜਮ ਅਤੇ ਆਪਣੇ ਨਾਲ ਪਿਆਰ ਦੀ ਪਰਖ ਕਰਨ ਲਈ ਧਰਤੀ ਤੇ ਭੇਜ ਦਿੱਤਾ। ਪਰ ਅਸੀਂ ਰੰਗ ਤਮਾਸ਼ਿਆਂ ਵਿੱਚ ਗੁਆਚ ਗਏ ਤੇ ਮਕਸਦ ਤੋਂ ਭਟਕ ਗਏ। ਇਥੇ ਹਰ ਇਨਸਾਨ ਦੀ ਕੋਈ ਨਾ ਕੋਈ ਡਿਊਟੀ ਲੱਗੀ ਹੈ। ਧਾਰਮਿਕ ਪੁਰਸ਼ ਦੀ ਡਿਊਟੀ ਲੱਗੀ ਹੈ ਧਰਮ ਦੇ ਸਿਧਾਂਤਾਂ ਦੁਆਰਾ ਜਨਤਾ ਨੂੰ ਵਾਧੂ ਦੇ ਕਰਮ-ਕਾਂਡਾ ਤੋਂ ਜਾਗਰੁਕ ਕਰਨਾ। ਧਰਮ ਇਨਸਾਨਾਂ ਲਈ ਹੈ, ਨਾ ਕਿ ਇਨਸਾਨ ਧਰਮ ਲਈ ਕਿ ਜਿਵੇਂ ਚਾਹੁਣ ਧਰਮ ਨੂੰ ਬਦਲ ਲੈਣ ਤੇ ਉਸ ਵਿੱਚ ਕੋਈ ਨਾ ਕੋਈ ਮਿਲਾਵਟ ਕਰਦੇ ਰਹਿਣ। ਮਨੁੱਖ ਬਹੁਤ ਸੋਹਣਾ ਤੇ ਸੁਖਾਲਾ ਜੀਵਣ ਜਿਊ ਸਕਦਾ ਹੈ। ਲੋੜ ਹੈ ਸੰਜਮਤਾ ਦੀ, ਸਬਰ ਦੀ ਅਤੇ ਸ਼ਹਿਣਸ਼ਕਤੀ ਦੀ ਸਭ ਤੋਂ ਵੱਡੀ ਲੋੜ ਹੈ ਅੱਜ ਧਰਮ ਦੇ ਸਿਧਾਂਤਾ ਨੂੰ ਮੰਨਣ ਦੀ।

ਗੁਰਬਾਣੀ ਅਨੁਸਾਰ:- ਮੰਨੇ ਕੀ ਗਤਿ ਕਹੀ ਨਾ ਜਾਇ॥

ਕੀ ਅੱਜ ਅਸੀਂ ਗੁਰੂ ਦੀ ਗੱਲ ਮੰਨ ਰਹੇ ਹਾਂ। ਕੱਲ 15 ਤਾਰੀਕ ਸੀ ਤੇ ਕੱਲ ਵਰਤ ਕਰਵਾ- ਚੌਥ ਸੀ। ਵੈਸੇ ਤਾਂ ਇਹ ਵਰਤ ਬ੍ਰਾਹਮਣੀ ਕਰਮ-ਕਾਂਡ ਹੈ। ਪਰ ਇਮਾਨਦਾਰੀ ਨਾਲ ਵਾਚਿਆ ਜਾਵੇ ਤਾਂ ਇਸ ਦਾ ਸੰਬੰਧ ਕਿਸੇ ਵੀ ਧਰਮ ਨਾਲ ਨਹੀਂ ਹੈ। ਕਿਉਂਕਿ ਕੋਈ ਵੀ ਧਰਮ ਇਹ ਨਹੀਂ ਸਿਖਾਉਂਦਾ ਕਿ ਪੂਰਾ ਸਾਲ ਕਿਸੇ ਦੀ ਭਾਵੇਂ ਪਰਵਾਹ ਨਾ ਕਰੋ, ਪਤੀ ਦੀ ਕੋਈ ਗੱਲ ਨਾ ਮੰਨੋ, ਉਸ ਦੇ ਪਰਿਵਾਰ ਨੂੰ ਆਪਣਾ ਪਰਿਵਾਰ ਨਾ ਸਮਝੋ। ਪਤੀ ਦੇ ਮਾਤਾ-ਪਿਤਾ ਨੂੰ ਆਪਣੇ ਮਾਤਾ-ਪਿਤਾ ਵਾਂਗ ਸਤਿਕਾਰ ਨਾ ਦਿਉ। ਨਨਾਣਾਂ ਨਾਲ ਲੜੋ, ਜੇਠ-ਜਠਾਣੀਆਂ, ਦਿਓਰ-ਦਰਾਣੀ ਨਾਲ ਕਲੇਸ਼ ਰੱਖੋ ਤੇ ਇਸ ਦਿਨ ਪਤੀ ਦੀ ਆਗਿਆਕਾਰੀ ਪਤਨੀ ਦਾ ਮਖੌਟਾ ਮੂੰਹ ਤੇ ਪਾ ਕੇ ਕਰਵਾ-ਚੌਥ ਰੱਖੋ ਤੇ ਅਗਲੇ ਦਿਨ ਫੇਰ ਆਪਣੇ ਤੇਵਰ ਦਿਖਾਉਣੇ ਸ਼ੁਰੂ ਕਰ ਦਿਉ।

ਗੁਰਬਾਣੀ ਦਾ ਫੁਰਮਾਣ ਹੈ:- ਛੋਡਹਿ ਅੰਨ ਕਰਹਿ ਪਖੰਡ।
ਨਾ ਉਹ ਸੁਹਾਗਣਿ ਨਾ ਉਹ ਰੰਡ॥

ਮੈਂ ਕੱਲ ਬਾਜ਼ਾਰ ਗਈ ਤੌਬਾ-ਤੌਬਾ ਬਜ਼ਾਰ ਵਿੱਚ ਤਾਂ ਜਨਾਨੀਆਂ ਦਾ ਹੜ ਆਇਆ ਸੀ। ਹਰੇਕ ਚੀਜ ਸੋਨੇ ਦੇ ਭਾਅ ਵਿਕ ਰਹੀ ਸੀ। ਜਿਹੜਾ ਦੋ ਦਿਨ ਪਹਿਲਾ ਫਰੂਟ 20 ਰੁ. ਕਿਲੋ ਸੀ ਕੱਲ 100 ਰੁ. ਕਿੱਲੋ ਵਿਕ ਰਿਹਾ ਸੀ। ਫੈਣੀਆਂ, ਮੱਠੀਆਂ ਤੇ ਨਾਰੀਅਲ ਇਵੇਂ ਮਹਿਸੂਸ ਹੋ ਰਹੇ ਸਨ ਜਿਵੇਂ ਅੱਜ ਹੀ ਹਨ।

ਬਾਜ਼ਾਰਾਂ ਦੀ ਰੌਣਕ ਤਾਂ ਵਧੀਆ ਲੱਗੀ ਪਰ ਅਫਸੋਸ

ਬਹੁਤ ਹੋਇਆ ਕਿ ਸਮਾਜ ਕਿੱਧਰ ਜਾ ਰਿਹਾ ਹੈ। ਇਸ ਦਿਨ ਤਾਂ ਸਗੋਂ ਹਰ ਚੀਜ ਸਸਤੀ ਕਰਨੀ ਚਾਹੀਦੀ ਹੈ ਪਰ ਅਫਸੋਸ ਇਸ ਦਿਨ ਹਰ ਸ਼ੈਅ ਅੱਗ ਦੇ ਭਾਅ ਵਿਕ ਰਹੀ ਸੀ। ਹਰ ਤਿਉਹਾਰਾਂ ਤੇ ਇਸ ਤਰ੍ਹਾਂ ਹੁੰਦਾ ਹੈ। ਦੀਵਾਲੀ, ਲੋਹੜੀ, ਦੁਸ਼ਹਿਰਾ, ਕਰਵਾ-ਚੌਥ ਰੱਖੜੀ ਆਦਿ ਤਿਉਹਾਰਾਂ ਤੇ ਖ਼ੂਬ ਲੁੱਟ ਮਚਾਈ ਜਾਂਦੀ ਹੈ। ਜਨਤਾ ਦਾ ਆਰਥਿਕ ਸ਼ੋਸ਼ਣ ਹੁੰਦਾ ਹੈ।

ਪਰ ਇਹ ਗੱਲ ਜਦ ਤੱਕ ਜਨਤਾ ਨਹੀਂ ਸਮਝਦੀ, ਭਲਾ ਨਹੀਂ ਹੋਣਾ। ਇਹ ਤਾਂ ਹੋਈ ਬਾਜ਼ਾਰਾਂ ਦੀ ਗੱਲ ਹੁਣ ਆਉਂਦੀ ਹਾਂ ਸੁਆਣੀਆਂ ਦੇ ਘਰਾਂ ਵੱਲ। ਮੈਂ ਕਰਵਾ-ਚੌਥ ਦੀ ਕੋਈ ਖਾਸ ਮਹੱਤਤਾ ਨਹੀਂ ਸਮਝਦੀ ਕਿਉਂਕਿ ਇਹ ਮੈਨੂੰ ਭੁੱਖ ਹੜਤਾਲ ਦੇ ਬਰਾਬਰ ਲੱਗਦਾ ਹੈ। ਜੇਕਰ ਭੁੱਖੇ ਰਹਿਕੇ ਪਤੀ ਦੀ ਉਮਰ ਲੰਬੀ ਹੁੰਦੀ ਤਾਂ ਘਾਟੇ ਹੀ ਕਾਹਦੇ। ਉਮਰ ਲੰਬੀ ਦਾ ਤਾਂ ਪਤਾ ਨਹੀਂ ਏਨਾ ਪਤਾ ਹੈ ਕਿ ਇਸ ਦਿਨ ਪਤੀਆਂ ਦੀ ਜੇਬ ਜਰੂਰ ਲੰਬੀ ਹੋ ਜਾਂਦੀ ਹੈ, ਬਾਜ਼ਾਰਾਂ ਵਿੱਚ ਖਰੀਦਦਾਰੀ ਕਰਦਿਆਂ।

ਇੱਕ ਗੱਲ ਸੋਚੋ ਧਿਆਨ ਨਾਲ, ਭੁੱਖ ਹੜਤਾਲ ਕਿ ਕਰਵਾ-ਚੌਥ, ਜਾਂ ਕਰਵਾ ਚੌਥ ਕਿ ਭੁੱਖ ਹੜਤਾਲ। ਫਿਰ ਇਹ ਜਿਹੜੇ ਲੀਡਰ ਭੁੱਖ ਹੜਤਾਲ ਤੇ ਬੈਠਦੇ ਹਨ, ਇਹਨਾਂ ਨੂੰ ਭੁੱਖ ਹੜਤਾਲ ਤੇ ਨਹੀਂ ਬੈਠਣਾ ਚਾਹੀਦਾ, ਕਿਉਂਕਿ ਇਹ ਸਾਰੇ ਦੇ ਸਾਰੇ ਕਿਸੇ ਪਤੀ ਦੀਆਂ ਪਤਨੀਆਂ ਵਰਗੇ ਲੱਗਦੇ ਹਨ ਤੇ ਔਰਤਾਂ ਨੂੰ ਕਰਵਾ ਚੌਥ ਨਹੀਂ ਰੱਖਣਾ ਚਾਹੀਦਾ ਕਿਉਂਕਿ ਇਹ ਮੈਨੂੰ ਕਿਸੇ ਨੇਤਾ ਵਾਂਗੂੰ ਭੁੱਖ ਹੜਤਾਲ ਤੇ ਬੈਠੀਆਂ ਲੱਗਦੀਆਂ ਹਨ ਆਪਣੀਆਂ ਮੰਗਾਂ ਮੰਨਵਾਉਣ ਲਈ ਪਤੀ ਨਾਲ ਪਿਆਰ ਇਸ ਤਰ੍ਹਾਂ ਨਹੀਂ ਪਾਈਦਾ। ਭੁੱਖੇ ਰਹਿਕੇ, ਪਾਖੰਡ ਕਰਕੇ, ਚਰਿੱਤਰ ਕਰਕੇ।

ਸਵੇਰੇ ਸਾਰੀ ਦਿਹਾੜੀ ਭੁੱਖੀਆਂ ਰਹਿੰਦੀਆਂ ਹਨ ਤੇ ਫਿਰ ਪਤੀ ਨੂੰ ਮਿਹਣੇ ਦਿੰਦੀਆਂ ਹਨ। ਤੇ ਆਪਸ ਵਿੱਚ ਜਨਾਨੀਆਂ ਇੰਝ ਗੱਲਾਂ ਕਰਦੀਆਂ ਹਨ, "ਹਾਏ ਨੀ ਮੈਂ ਜਦੋਂ ਅਰਗ ਦੇ ਕੇ ਪਾਣੀ ਪੀਤਾ ਤਾਂ ਪਾਣੀ ਮੇਰੇ ਕਲੇਜੇ ਨੂੰ ਜਾ ਵੱਜਾ, ਮੇਰੀ ਤਾਂ ਜਾਨ ਨਿਕਲ ਗਈ।" ਬੰਦਿਆਂ ਨੂੰ ਸਾਰੇ ਪਾਸੇ ਸੁੱਖ ਤੇ ਇਹ ਸਾਰੇ ਸਿਆਪੇ ਜਨਾਨੀਆਂ ਵਾਸਤੇ ਰੱਖੇ ਨੇ ਰੱਬ ਨੇ। ਵਗੈਰਾ, ਵਗੈਰਾ। ਇਹ ਸਭ ਕੀ ਹੈ? ਹੋਰ ਵੀ ਕਈ ਉਦਾਹਰਣਾ ਹਨ ਅਜਿਹੀਆਂ। ਪਰ-ਪਰ!! ਚਲੋ ਹੋਰ ਰੱਖਣ ਤਾਂ ਰੱਖਣ ਪਰ ਸਿੱਖ ਬੀਬੀਆਂ ਨੂੰ ਇਹ ਸਭ ਸੋਭਾ ਨਹੀਂ ਦਿੰਦਾ।

ਜਦੋਂ ਸਿੱਖ ਬੀਬੀਆਂ ਵਰਤ ਰੱਖਦੀਆਂ ਦਿਖਾਈ ਦਿੰਦੀਆਂ ਹਨ ਤਾਂ ਕਲੇਜਾ ਫੱਟ ਜਾਂਦਾ ਹੈ, ਚਿਹਰੇ ਦੇ ਸਾਹਮਣੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਲਾਲਾਂ ਦਾ ਚਿਹਰਾ ਆ ਜਾਂਦਾ ਹੈ।

ਜਦੋਂ ਮੈਂ ਸਿੱਖ ਬੀਬੀਆਂ ਦੇ ਸਿਰਾਂ ਵਿੱਚ ਸੰਧੂਰ ਦੇਖਦੀ ਹਾਂ ਤਾਂ ਮੈਨੂੰ ਉਹਨਾਂ ਦੇ ਮੱਥੇ ਦੀ ਚੀਰ ਵਿੱਚ ਗੁਰੂ ਦੇ ਲਾਲਾਂ ਦਾ ਖ਼ੂਨ ਚੋਂਦਾ ਦਿਖਾਈ ਦਿੰਦਾ ਹੈ। ਜਦੋਂ ਮੈਂ ਉਹਨਾਂ ਦੇ ਹੱਥਾਂ ਵਿੱਚ ਚੂੜੀਆਂ ਤੇ ਪੈਰਾਂ ਵਿੱਚ ਪੰਜੇਬਾਂ ਛਣਕਦੀਆਂ ਸੁਣਦੀ ਹਾਂ ਤਾਂ ਮੈਨੂੰ ਜੰਗੇ ਮੈਦਾਨ ਵਿੱਚ ਕਿਰਪਾਨਾਂ ਤੇ ਢਾਲਾਂ ਦਾ ਸ਼ੋਰ ਸੁਣਾਈ ਦਿੰਦਾ ਹੈ।। ਉਹਨਾਂ ਦੇ ਨੱਕ ਦਾ ਕੋਕਾ ਗੁਲਾਮੀ ਦਾ ਪ੍ਰਤੀਕ ਲੱਗਦਾ ਹੈ। ਮੇਰੀ ਸਿੱਖ ਬੀਬੀਆਂ ਭੈਣਾਂ ਨੂੰ ਬੇਨਤੀ ਹੈ ਕਿ ਆਪਣਾ ਵਿਰਸਾ ਸੰਭਾਲੋ ਆਪਣਾ ਧਰਮ ਸੰਭਾਲੋ, ਤੁਹਾਨੂੰ ਬਾਬੇ ਨਾਨਕ ਨੇ ਆਪਣੀ ਬਾਣੀ ਵਿੱਚ ਵਡਿਆਈ ਬਖਸ਼ੀ ਹੈ, ਉਸ ਵਡਿਆਈ ਦੀ ਲਾਜ ਰੱਖੋ। ਤੁਹਾਨੂੰ ਗੁਰੂ ਦੇ ਲਾਲਾਂ ਦਾ ਅਤੇ ਹਜ਼ਾਰਾਂ ਸਿੰਘਾਂ ਸਿੰਘਣੀਆਂ ਦੀ ਸ਼ਹੀਦੀ ਦਾ ਵਾਸਤਾ। ਮੇਰੇ ਨਾਲ ਅਤੇ ਗੁਰੂ ਪਾਤਸ਼ਾਹ ਨਾਲ ਪ੍ਰਣ ਕਰੋ ਕਿ ਤੁਸੀਂ ਅੱਗੇ ਤੋਂ ਇਸ ਤਰ੍ਹਾਂ ਦਾ ਕੋਈ ਵਰਤ ਨਹੀਂ ਰੱਖੋਗੀਆਂ। ਪ੍ਰਣ ਕਰੋ, ਪ੍ਰਣ ਕਰੋ, ਪ੍ਰਣ ਕਰੋ।

*9872240119*

ੴ ੴ ੴ

---

### *ਸਫਾ 31 ਦਾ ਬਾਕੀ*

ਸੈਣ ਜੀ ਨੂੰ ਆਪਣੇ ਗੁਰੂ ਰਾਮਾਨੰਦ ਦੀ ਆਰਤੀ ਕਰਦਾ ਵਿਚਾਰਿਆ ਹੈ ਪ੍ਰੰਤੂ ਇਹ ਵੇਖਿਆ ਗਿਆ ਹੈ ਕਿ ਸਰਗੁਣ ਵਾਦੀਆਂ ਵੱਲੋਂ ਆਮ ਤੌਰ ਤੇ ਨਿਰਗੁਣ ਵਾਦੀਆਂ ਉੱਤੇ ਇਸ ਪ੍ਰਕਾਰ ਦਾ ਕਿੰਤੂ ਕੀਤਾ ਜਾਂਦਾ ਹੈ ਜੋ ਨਿਰਮੂਲ ਹੈ। ਇਥੇ ਇਹ ਸਪਸ਼ਟ ਹੈ ਕਿ ਸੈਣ ਜੀ ਨੇ ਇਹ ਆਰਤੀ ਰਾਮਾਨੰਦ ਦੀ ਨਾ ਕਰਕੇ ਆਪਣੇ ਇਸ਼ਟ ਨਿਰੰਜਨ ਦੀ ਹੀ ਆਰਤੀ ਕੀਤੀ ਹੈ। ਨਿਰੰਜਨ ਸ਼ਬਦ ਦੀ ਵਰਤੋਂ ਇੱਥੇ ਮਾਇਆ ਦੇ ਪਤੀ ਵਿਸ਼ਨੂੰ ਦੇ ਸੰਕੇਤ ਰਾਹੀਂ ਕੀਤੀ ਹੈ ਜੋ ਕਲਮਾਪਤੀ ਕਰਕੇ ਵੀ ਜਾਣਿਆ ਜਾਂਦਾ ਹੈ। ਇੱਥੇ ਇਹ ਵੀ ਸਪਸ਼ਟ ਕਰਨਾ ਬਣਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਉਨ੍ਹਾਂ ਭਗਤਾਂ ਅਤੇ ਸੰਤ ਕਵੀਆਂ ਦੀ ਰਚਨਾ ਸ਼ਾਮਲ ਹੈ ਜੋ ਗੁਰੂ ਆਸ਼ੇ ਅਨੁਕੂਲ ਹੈ। ਇਸ ਲਈ ਸੰਤ ਸੈਨ ਜੀ ਦੀ ਬਾਣੀ ਨੂੰ ਕਿਸੇ ਹੋਰ ਪੱਖ ਤੋਂ ਵਿਚਾਰਨਾ ਨਿਰਮੂਲ ਹੋਵੇਗਾ। ਆਪ ਦੀ ਬਾਣੀ ਨੂੰ ਸਦੈਵ ਸਤਿਕਾਰਿਆ ਜਾਂਦਾ ਰਹੇਗਾ।

9463327557

ੴ ੴ ੴ

# ਸਹਿਯੋਗੀਆਂ ਦੇ ਪੱਤਰ

ਪਿੰ. ਨਸੀਬ ਸਿੰਘ ਸੇਵਕ ਜੀ,
ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।

2011 ਸਾਲ ਦੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ 12 ਅੰਕ ਹਰ ਮਹੀਨੇ ਗੰਭੀਰਤਾ ਨਾਲ ਅਧਿਐਨ ਕਰਨ ਤੇ ਸਿੱਟਾ ਕੱਢਿਆ ਕਿ ਇਸ ਸਾਲ ਤੁਹਾਡੀਆਂ ਖੋਜ ਭਰਪੂਰ ਸੰਪਾਦਕੀਆਂ, ਲੇਖ ਟਿਪਣੀਆਂ ਤੇ ਖਾਸ ਕਰਕੇ ਤੋਲ ਤਕਾਤ ਭਰਪੂਰ ਕਾਵਿ ਵਿਅੰਗ ਤੇ ਸ਼ਾਇਰੀ ਨੇ ਮੇਰੀ ਸਾਹਿਤਕ ਕਲਾ ਦਾ ਮਨ ਮੋਹ ਲਿਆ। ਨਵੰਬਰ ਅੰਕ ਦੀ ਸੰਪਾਦਕੀ ਤੇ ਕਵਿਤਾ ਤੇਰੀ ਸਿੱਖੀ ਨੂੰ ਤੇਰਿਆਂ ਨੇ ਹੀ ਖਾ ਲਿਆ ਕਾਬਲੇ ਤਾਰੀਫ ਹੈ ਜਿਸ ਵਿੱਚ ਕਲਯੁੱਗੀ ਸਮਾਜ ਨੂੰ ਝੰਜੋੜਿਆ ਗਿਆ ਹੈ। 2012 ਵਿੱਚ ਲੰਡਨ ਉਲੰਪਿਕ ਲਈ 8 ਵਾਰ ਉਲੰਪਿਕ ਜੇਤੂ ਭਾਰਤੀ ਹਾਕੀ ਟੀਮ ਕਿਵੇਂ ਫਿਰ ਯੋਗਤਾ ਪਾਰ ਕਰੇਗੀ ਬਾਰੇ ਲੇਖ ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਭੇਜਾਂਗਾ ਤੇ ਹੋਰ ਵਿਸ਼ਿਆਂ ਤੇ ਵੀ ਲਿਖਾਗਾਂ। ਪਰਚੇ ਦਾ ਅਲੋਚਨਾਤਮਿਕ ਤੇ ਵਿਅੰਗਆਤਮਿਕ ਪਹਿਲੂ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਸ਼ੈਲੀ ਤੇ ਸਮੇਂ ਅਨੁਸਾਰ ਰੰਗਦਾਰ ਟੂਕਵੀ ਫੋਟੋਗ੍ਰਾਫੀ ਲਈ ਤੁਹਾਡੀ ਮੁੱਢਲੀ ਪ੍ਰਬੰਧਕੀ ਨੂੰ ਇਨਕਲਾਬੀ ਸਲਾਮ ਹੈ। 2012 ਦੀ ਪੰਜਾਬ ਤੇ ਉੱਤਰ ਪ੍ਰਦੇਸ਼ ਚੋਣ ਪੰਜਾਬੀ ਵੋਟਰਾਂ ਦਾ ਊਠ ਕਿਸ ਕਰਵਟ ਬੈਠੇਗਾ ਅਗਲੇ ਅੰਕ ਵਿੱਚ ਤੁਹਾਡੀ ਸੰਪਾਦਕੀ ਮਾਰਗ ਦਰਸ਼ਨ ਕਰੇਗੀ।

ਆਪ ਦਾ ਸ਼ੁਭ ਚਿੰਤਕ
ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ।

ੴ ੴ ੴ

ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ
ਸ਼੍ਰੀ ਮਾਨ ਜੀ

ਮੈਂ ਆਪ ਜੀ ਵੱਲੋਂ ਜ਼ਾਰੀ ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਦਸੰਬਰ ਵਿੱਚ ਆ ਰਹੇ ਭਗਤ ਸੈਣ ਜੀ ਦੀ ਜਨਮ ਦਿਵਸ ਤੇ ਇਕ ਵਿਸ਼ੇਸ਼ ਲੇਖ ਭੇਜ ਰਿਹਾ ਹਾਂ। ਆਸ ਹੈ ਪ੍ਰਵਾਨ ਕਰੋਗੇ।

ਹਿਤੂ, ਡਾ. ਸਾਹਿਬ ਸਿੰਘ ਅਰਸ਼ੀ
9463327557

ੴ ੴ ੴ

ਪਿਆਰੇ ਵੀਰ,
ਪਿੰ. ਨਸੀਬ ਸਿੰਘ ਸੇਵਕ ਜੀ,
(ਐਡੀਟਰ ਭਾਈ ਦਿੱਤ ਸਿੰਘ ਪੱਤ੍ਰਿਕਾ)
ਸਤਿ ਸ੍ਰੀ ਅਕਾਲ।

ਆਪਣੀ ਨਵਪ੍ਰਕਾਸ਼ਿਤ ਪੁਸਤਕ "ਮਹਿਕਾਂ ਦੇ ਤਰਾਨੇ" ਤੁਹਾਡੀ ਸੇਵਾ ਵਿੱਚ ਹਾਜ਼ਰ ਕਰ ਰਿਹਾ ਹਾਂ। ਇਹਦੀ ਇੱਕ ਕਾਪੀ ਡਾ. ਕਰਨੈਲ ਸਿੰਘ ਸੋਮਲ ਜੀ ਨੂੰ ਭੇਟ ਕਰ ਦੇਣੀ। ਉਹ ਪੱਤ੍ਰਿਕਾ ਲਈ ਇਹਦਾ ਰੀਵਿਊ ਕਰ ਦੇਣਗੇ। ਆਪ ਜੀ ਨੇ ਇਹਦਾ ਰੀਵਊ ਅਗਲੇ ਅੰਕ ਵਿੱਚ ਲਗਾ ਦੇਣਾ। ਦੂਜੀ ਖੇਚਲ/ ਦੋ ਪੁਸਤਕਾਂ ਪੰਜਾਬੀ ਟ੍ਰਿਬਿਊਨ ਦੇ ਦਫਤਰ ਰਿਵਿਊ ਲਈ ਜ਼ਰੂਰ ਪੁਜਦੀਆਂ ਕਰ ਦੇਣੀਆਂ। ਆਪਦਾ ਅਭਾਰੀ ਹੋਵਾਂਗਾ। ਨਵੇਂ ਕਾਵਿ ਚੌਕੇ ਭੇਜ ਰਿਹਾ ਹਾਂ।

ਹਿਤੂ,
ਪ੍ਰੋ ਜਸਵੰਤ ਸਿੰਘ ਕੈਲਵੀ
ਫਿਰੋਜ਼ਪੁਰ

ਸਤਿਕਾਰਯੋਗ
ਪਿੰ. ਨਸੀਬ ਸਿੰਘ ਸੇਵਕ ਜੀ,
ਸਤਿ ਸ੍ਰੀ ਅਕਾਲ,

ਆਪ ਜੀ ਵੱਲੋਂ ਭੇਜੀ ਭਾਈ ਦਿੱਤ ਸਿੰਘ ਪੱਤ੍ਰਿਕਾ ਨਵੰਬਰ 2011 ਮਿਲ ਗਈ ਹੈ। ਆਪ ਜੀ ਦਾ ਧੰਨਵਾਦ ਹੈ। ਆਪ ਜੀ ਦਾ ਵਧੀਆ ਉਦਮ ਹੈ ਜੋ ਆਪ ਗਿਆਨੀ ਦਿੱਤ ਸਿੰਘ ਜੀ ਦੇ ਨਾਮ ਅਤੇ ਯਾਦ ਨੂੰ ਤਰੋ-ਤਾਜ਼ਾ ਰੱਖ ਰਹੇ ਹੋ। ਪੱਤ੍ਰਿਕਾ ਵਿੱਚ ਮਿਆਰੀ ਰਚਨਾਵਾਂ ਹਨ।

ਮੈਂ ਆਪਣੀਆਂ ਦੋ ਰਚਨਾਵਾਂ ਆਪ ਜੀ ਨੂੰ ਪੱਤ੍ਰਿਕਾ ਲਈ ਭੇਜਦਾ ਹਾਂ। ਆਸ ਕਰਦਾ ਹਾਂ ਆਪ ਇਹਨਾਂ ਨੂੰ ਪਾਠਕਾਂ ਦੇ ਰੂ-ਬ-ਰੂ ਕਰ ਦਿਓਗੇ। ਧੰਨਵਾਦ ਸਹਿਤ।

ਹਿਤੂ,
ਸ ਗੁਰਨਾਮ ਸਿੰਘ ਬਿਜਲੀ
9463823495

ੴ ੴ ੴ

# ਗੁਰੂ ਕਾਲ 1469-1708

## ਗੁਰਿਆਈ ਵੇਲੇ ਉਮਰ

| | | |
|---|---|---|
| ਗੁਰੂ ਨਾਨਕ ਦੇਵ ਜੀ | ਜਨਮ ਤੋਂ | 1469-1539 |
| ਗੁਰੂ ਅੰਗਦ ਦੇਵ ਜੀ | 35 ਸਾਲ | 1539-1552 |
| ਗੁਰੂ ਅਮਰਦਾਸ ਜੀ | 73 ਸਾਲ | 1552-1574 |
| ਗੁਰੂ ਰਾਮਦਾਸ ਜੀ | 40 ਸਾਲ | 1574-1581 |
| ਗੁਰੂ ਅਰਜਨ ਦੇਵ ਜੀ | 18 ਸਾਲ | 1581-1606 |
| ਗੁਰੂ ਹਰਗੋਬਿੰਦ ਸਿੰਘ ਜੀ | 11 ਸਾਲ | 1606-1644 |
| ਗੁਰੂ ਹਰਿ ਰਾਏ ਜੀ | 14 ਸਾਲ | 1644-1661 |
| ਗੁਰੂ ਹਰਿ ਕ੍ਰਿਸ਼ਨ ਜੀ | 5 ਸਾਲ | 1661-1664 |
| ਗੁਰੂ ਤੇਗ ਬਹਾਦਰ ਜੀ | 43 ਸਾਲ | 1664-1675 |
| ਗੁਰੂ ਗੋਬਿੰਦ ਸਿੰਘ ਜੀ | 9 ਸਾਲ | 1675-1708 |
| ਗੁਰੂ ਗਰੰਥ ਸਾਹਿਬ ਜੀ | 104 ਸਾਲ | 1708-ਨਵੀਨ ਕਾਲ |

Registration No. R.N.I CHAPUN/2010/33423 P.O REGD. NO CHD/144/2011-13

# ਪੱਤ੍ਰਿਕਾ ਦੇ ਲਾਈਫ ਮੈਂਬਰ


ਸ ਮਹਿੰਦਰ ਸਿੰਘ ਗਿੱਲ
ਮੁੱਖ ਸਰਪ੍ਰਸਤ


ਸ ਜਸਪਾਲ ਸਿੰਘ ਕੰਵਲ
ਚੇਅਰਮੈਨ ਪ੍ਰਬੰਧਕੀ ਬੋਰਡ


ਪ੍ਰੋ. ਐਸ ਕੇ ਲਖਨਪਾਲ
ਕਨੇਡਾ


ਸ੍ਰੀ ਕੇਵਲ ਕ੍ਰਿਸ਼ਨ
ਕਨੇਡਾ


ਵੈਦ ਸੁਖਜਿੰਦਰ ਸਿੰਘ
ਯੋਗੀ


ਕਨੇਡਾ ਨਿਵਾਸੀ

# ਪੱਤ੍ਰਿਕਾ ਦੇ ਨਵੰਬਰ ਮਹੀਨੇ ਦੇ ਲੇਖਕ


ਸ. ਭਗਵਾਨ ਸਿੰਘ
ਸ਼ਾਹਅਬਾਦੀ


ਪ੍ਰੋ. ਜਸਵੰਤ ਸਿੰਘ
ਕੈਲਵੀ


ਪ੍ਰੋ. ਹਮਦਰਦਵੀਰ ਸਿੰਘ
ਨੌਸ਼ਹਿਰਵੀ


ਸ. ਤਰਲੋਚਨ ਸਿੰਘ
ਭੂਪਾਲਪੁਰ


ਪ੍ਰੋ. ਇੰਦਰਜੀਤ ਸਿੰਘ
ਰੋਗੇਆਣੀ


ਸ ਗੁਰਨਾਮ ਸਿੰਘ
ਬਿਜਲੀ


ਸ. ਮੇਵਾ ਸਿੰਘ


ਮਾਸਟਰ ਸੁਖਦੇਵ ਸਿੰਘ
ਜਾਚਕ


ਮਾਸਟਰ ਸੰਤੋਖ ਸਿੰਘ


ਇੰਜ. ਮਨਵਿੰਦਰ ਸਿੰਘ
ਗਿਆਸਪੁਰਾ


ਸ. ਲਖਵੀਰ ਸਿੰਘ
ਕੋਮਲ


ਸ. ਰਣਜੀਤ ਸਿੰਘ
ਸਿੱਧੂ


ਡਾ. ਸਾਧੂ ਰਾਮ
ਲੰਗੇਆਣਾ


ਪ੍ਰਿੰ. ਨਸੀਬ ਸਿੰਘ
ਸੇਵਕ


ਸ ਇਕਬਾਲ ਸਿੰਘ
ਪੱਟੀ

IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036